ਫੁਲਿਆਰ

ਅਗਸਤ 1976

## ਸਾਡੀ ਮੰਜ਼ਲ

ਸਾਡੀ ਮੰਜ਼ਲ ਅਕਾਸ਼ਾਂ ਤੋਂ ਦੂਰ,
ਨੱਚਦਾ ਪਿਆ ਏ ਸਾਡੇ ਸੀਨਿਆਂ ਦੇ ਅੰਦਰ
ਕੋਈ ਅਮਰ ਅਨੰਤ ਸਰੂਰ।

ਫੜ ਫੜ ਤਾਰਿਆਂ ਦੇ ਗੀਟੇ ਉਛਾਲਣੇ
ਛੋਹ ਨਾਲ ਸੌ ਸੌ ਚੰਦਰਮਾਂ ਉਜਾਲਣੇ,
ਅਜ਼ਲ ਪ੍ਰਭਾਤ ਦੇ ਉਜਾਗਰ ਹੋਣ ਤੋਂ
ਵੀ ਪਹਿਲਾਂ ਏ ਸਾਡਾ ਦਸਤੂਰ।

ਵਿਸ਼ਵ-ਪ੍ਰੀਤ ਦੀ ਨਿਘ ਅਸੀਂ ਮਾਣੀਏਂ
ਕੁਦਰਤ ਦੇ ਲੁਕੇ ਹੋਏ ਰਾਜ਼ ਸਭ ਜਾਣੀਏਂ
ਠਿੱਲੀਏ ਅਨੰਤ ਅਸਗਾਹ ਵਿੱਚ ਸ਼ੌਕ ਨਾਲ,
ਸਿਆਣੀਏ ਕੈਲਾਸ਼ ਤੇ ਨ ਤੂਰ।

..............................................

(ਅਵਤਾਰ ਸਿੰਘ ਆਜ਼ਾਦ)

ਇਕ ਰੁਪਿਆ

ਮਾਸਕ **ਵਰਿਆਮ** ਅਗਸਤ 1976

ਜਿਲਦ ਨੰ: 1 ਅੰਕ ਨੰ: 10

| ਨੰ: | | ਪੰਨਾ |
|---|---|---|
| 1. ਸੁਤੰਤਰ ਭਾਰਤ ਦਾ ਮਹੱਲ (ਲੇਖ) | ਪੰਡਤ ਜਵਾਹਰ ਲਾਲ ਨਹਿਰੂ | 1 |
| 2. ਧੀਆਂ (ਕਹਾਣੀ) | ਜਸਵੰਤ ਸਿੰਘ ਵਿਰਦੀ | 2 |
| 3. ਛੁਟਕਾਰਾ ਮਿਲ ਗਿਆ (ਕਹਾਣੀ) | ਹਰਵਿੰਦਰ ਮਾਨ | 8 |
| 4. ਪੰਜ ਕਵਿਤਾਵਾਂ | ਗੁਰਭਜਨ ਗਿਲ | 10 |
| 5. ਗੀਤ | ਮਹਿੰਦਰ ਰਾਮਪੁਰੀ | 10 |
| 6. ਗਜ਼ਲ | ਮਾਸਟਰ ਅਮਰੀਕ ਸਿੰਘ | 1 |
| 7. ਅੱਗ ਦੀ ਪੰਡ (ਕਵਿਤਾ) | ਗੁਰਬਖਸ਼ ਸਿੰਘ ਨਾਥ | 11 |
| 8. ਰੁਝੇਵੇਂ (ਕਵਿਤਾ) | ਗੁਰਚਰਨ ਸਿੰਘ ਚਰਨ | 11 |
| 9. ਦੋ ਕਵਿਤਾਵਾਂ | ਆਤਮਜੀਤ ਸਿੰਘ | 12 |
| 10. ਜ਼ਬੀਦਾ (ਕਹਾਣੀ) | ਪ੍ਰੀਤਮ ਸਿੰਘ ਕਵੀ | 13 |
| 11. ਨਜ਼ਰ 'ਚ ਲੁਕਿਆ ਫਰਕ (ਕਹਾਣੀ) | ਕੁਲਵੰਤ ਸਿੰਘ | 17 |
| 12. ਨਵੀਂ ਪੰਜਾਬੀ ਕਹਾਣੀ : ਕੁਝ ਨਿਖਰਦੇ ਚਿਹਰੇ (ਸਾਹਿਤ ਚਰਚਾ) | ਪ੍ਰੋ: ਸ: ਨ: ਸੇਵਕ | 18 |
| 13. ਇਸ਼ਕ ਦੀ ਮਾਰ ਬੁਰੀ (ਘੁਣਤਰਾਂ) | ਦਲਬੀਰ | 21 |
| 14. ਸਉਣ (ਕਵਿਤਾ) | ਊਧਮ ਸਿੰਘ ਮੌਜੀ | 24 |
| 15. ਸੰਗੀਤ ਦੇ ਖਿੜਦੇ ਫੁਲ (ਲੇਖ) | ਜੁਗਿੰਦਰ ਸਿੰਘ ਬਾਵਰਾ | 26 |
| 16. ਮੈਕਜੀਕੋ ਤੋਂ ਮਾਂਟਰੀਅਲ ਤਕ | ਨਰੈਣ | 27 |
| 17. ਤਹਾਡਾ ਪੰਨਾ | | 33 |

ਪ੍ਰਕਾਸ਼ਨ ਮਿਤੀ : 15 ਅਗਸਤ 1976

ਮੁਖ ਸੰਪਾਦਕ : ਜਗਦੀਸ਼ ਸਿੰਘ
ਮੁੱਲ ਪ੍ਰਤੀ ਕਾਪੀ : 1 ਰੁਪਿਆ
ਚੰਦਾ ਸਾਲਾਨਾ : 12 ਰੁਪਏ
ਲਾਈਫ ਮੈਂਬਰਸ਼ਿਪ : 200 ਰੁਪਏ

ਦਫਤਰ ਦਾ ਪਤਾ :
**ਮਾਸਕ ਵਰਿਆਮ,**
**ਲਾਡੋਵਾਲੀ ਰੋਡ**
**ਜਲੰਧਰ – 144001.**
ਫੋਨ : 2504 ਪੀ. ਪੀ.

# 15 ਅਗਸਤ

15 ਅਗਸਤ ਨੂੰ ਭਾਰਤ ਆਪਣੀ ਆਜ਼ਾਦੀ ਦੀ 29ਵੀਂ ਵਰ੍ਹੇ ਗੰਢ ਮਨਾ ਰਿਹਾ ਹੈ। ਪਿਛਲੇ 29 ਸਾਲਾਂ ਵਿਚ ਭਾਰਤ ਨੇ ਬਸਤੀਵਾਦੀ ਪਛੜੇਵੇਂ ਨੂੰ ਦੂਰ ਕਰਨ ਲਈ ਅਤੇ ਕੌਮੀ ਆਰਥਕਤਾ ਨੂੰ ਬੜ੍ਹਾਵਾ ਦੇਣ ਲਈ ਲਗਾਤਾਰ ਯਤਨ ਕੀਤੇ ਹਨ। ਸਾਡੇ ਗੁਆਂਢੀ ਦੇਸ਼ਾਂ ਵਲੋਂ ਹੋਏ ਹਮਲਿਆਂ ਦਾ ਨਾ ਸਿਰਫ ਸਾਹਮਣਾ ਹੀ ਕੀਤਾ ਹੈ ਸਗੋਂ ਯਾਦਗਾਰੀ ਜਿੱਤਾਂ ਵੀ ਪ੍ਰਾਪਤ ਕੀਤੀਆਂ ਹਨ। ਅਨਪੜ੍ਹਤਾ, ਬੇਕਾਰੀ, ਬੇਰੁਜ਼ਗਾਰੀ ਨੂੰ ਖਤਮ ਕਰਨ ਦੇ ਯਤਨ ਕੀਤੇ ਹਨ। ਵੱਡੇ ਵੱਡੇ ਡੈਮ, ਕਾਰਖਾਨੇ ਤੇ ਸੜਕਾਂ ਬਣਾਈਆਂ ਹਨ। ਭਾਰੀ ਇਨਜੀਨਅਰੀ, ਐਟਮੀ ਇੰਜਨੀਅਰਿੰਗ, ਪੈਟਰੋ ਰਸਾਇਣਕ ਸਨਅਤ ਅਤੇ ਇਲੈਕਟਰਾਨਿਕਸ ਵਿਚ ਤਰੱਕੀ ਕਰਕੇ ਸਨਅਤੀ ਵਿਕਾਸ ਦੇ ਦਰ ਖੋਲ੍ਹੇ ਹਨ। ਪੰਜਾਬ ਵਿਚ ਹਰਾ ਇਨਕਲਾਬ ਲਿਆ ਕੇ ਦੇਸ਼ ਅੰਨ ਉਤਪਾਦਨ ਵਿਚ ਆਪਣੇ ਪੈਰਾਂ ਤੇ ਖਲੋ ਰਿਹਾ ਹੈ। ਦੇਸ਼ ਵਿਚੋਂ ਭ੍ਰਿਸ਼ਟਾਚਾਰ ਖਤਮ ਕਰਨ ਲਈ ਪ੍ਰਧਾਨ ਮੰਤਰੀ ਨੇ 20 ਸੂਤਰੀ ਪਰੋਗਰਾਮ ਲਾਗੂ ਕਰਕੇ ਕੌਮ ਵਿਚ ਨਵੇਂ ਉਤਸ਼ਾਹ ਅਤੇ ਡਸਿਪਲਿਨ ਦੀ ਭਾਵਨ ਪੈਦਾ ਕਰ ਦਿਤੀ ਹੈ। ਕੌਮਾਂਤਰੀ ਪਿੜ ਵਿਚ ਸਦਾ ਹੀ ਭਾਰਤ ਨੇ ਏਸ਼ੀਆ ਅਫਰੀਕਾ ਅਤੇ ਲਾਤੀਨੀ ਅਮਰੀਕਾ ਦੇ ਵਿਕਾਸਸ਼ੀਲ ਗੁਟ ਨਿਰਲੇਪ ਅਤੇ ਪਛੜੇ ਹੋਏ ਦੇਸ਼ਾਂ ਦੀ ਰਹਿਨੁਮਾਈ ਕੀਤੀ ਹੈ ਅਤੇ ਇਹਨਾਂ ਦੇਸ਼ਾਂ ਵਿਰੁਧ ਸਾਮਰਾਜੀ ਚਾਲਾਂ ਦਾ ਮੁਕਾਬਲਾ ਕਰਨ ਲਈ ਨਿਰਣਾਇਕ ਰੋਲ ਅਦਾ ਕੀਤਾ ਹੈ। ਸੰਸਾਰ ਅਮਨ ਅਤੇ ਫਾਸ਼ੀਵਾਦ ਵਿਰੋਧੀ ਲਹਿਰ ਨੂੰ ਉਚੇਚਾ ਯੋਗਦਾਨ ਦਿਤਾ ਹੈ!

ਪਰ ਅਜੇ ਵੀ ਬਹੁਤ ਵਧੇਰੀ ਮਿਹਨਤ, ਜ਼ਬਤ ਅਤੇ ਲਗਨ ਦੀ ਲੋੜ ਹੈ। ਆਪਣੀ ਆਰਥਕ ਆਜ਼ਾਦੀ ਦੀ ਪ੍ਰਾਪਤੀ ਅਤੇ ਵਿਕਾਸ ਲਈ ਹੋਰ ਵੀ ਯਤਨ-ਸ਼ੀਲ ਹੋਣ ਦੀ ਲੋੜ ਹੈ। ਆਓ ਇਸ ਮੰਤਵ ਲਈ ਅਸੀਂ ਲਕ ਬੰਨ੍ਹ ਲਈਏ।

—ਸੰਪਾਦਕ

ਵਿਸ਼ੇਸ਼

# ਸੁਤੰਤਰ ਭਾਰਤ ਦਾ ਮਹੱਲ

**— ਪੰਡਤ ਜਵਾਹਰ ਲਾਲ ਨਹਿਰੂ**

ਅਨੇਕਾਂ ਜਾਣੇ ਅਣਜਾਣੇ ਸ਼ਹੀਦਾਂ, ਸੁਤੰਤਰਤਾ ਸੰਗਰਾਮੀਆਂ ਅਤੇ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਸਦਕਾ, ਭਾਰਤ਼ ਬਿਖੜੇ ਘੋਲਾਂ, ਜਦੋਂ ਜਹਿਦਾਂ ਅਤੇ ਮੁਸੀਬਤਾਂ ਵਿਚੋਂ ਲੰਘ ਕੇ 15 ਅਗਸਤ 1947 ਨੂੰ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਮੁਕਤ ਹੋਇਆ । ਇਸ ਦੇ ਨਾਲ ਹੀ ਇਕ ਸੁਪਨਾ ਪੂਰਾ ਹੋਇਆ ਤੇ ਨਵੇਂ ਭਾਰਤ ਦੀ ਮੁੜ ਉਸਾਰੀ ਦਾ ਕੰਮ ਆਰੰਭ ਹੋਇਆ। ਇਹ ਕਾਰਜ ਵੀ ਉਸੇ ਲਗਨ ਅਤੇ ਮਿਹਨਤ ਦੀ ਮੰਗ ਕਰਦਾ ਹੈ ਜੋ ਅਸਾਂ ਸੁਤੰਤਰਤਾ ਸੰਗਰਾਮ ਸਮੇਂ ਦਿਖਾਈ। 14 ਅਤੇ 15 ਅਗਸਤ ਦੀ ਦਰਮਿਆਨੀ ਅੱਧੀ ਰਾਤ ਨੂੰ ਸੁਤੰਤਰਤਾ ਪ੍ਰਾਪਤੀ ਦੇ ਸੁਭਾਗੇ ਅਵਸਰ ਤੇ ਆਜ਼ਾਦ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨੇ ਦਿਲੀ ਵਿਧਾਨ ਸਭਾ ਵਿਚ ਜੋ ਤਕਰੀਰ ਕੀਤੀ ਉਸ ਦੀ ਮਹੱਤਤਾ ਅਜ ਵੀ ਉਸੇ ਤਰ੍ਹਾਂ ਹੀ ਕਾਇਮ ਹੈ ਅਤੇ ਅਜ ਵੀ ਸਾਡੇ ਵਾਸਤੇ ਉਹ ਪ੍ਰੇਰਣਾ ਦਾ ਸ੍ਰੋਤ ਹੈ । ਉਸ ਤਕਰੀਰ ਦਾ ਪੰਜਾਬੀ ਰੂਪ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਹੈ।

—ਸੰਪਾਦਕ

ਬਹੁਤ ਸਾਲ ਪਹਿਲਾਂ ਅਸਾਂ ਕਿਸਮਤ ਨਾਲ ਇਕ ਵਾਇਦਾ ਕੀਤਾ ਸੀ ਅਤੇ ਹੁਣ ਸਮਾਂ ਆ ਗਿਆ ਹੈ ਕਿ ਅਸੀਂ ਆਪਣੇ ਵਾਅਦੇ ਨੂੰ ਪੂਰੀ ਤਰ੍ਹਾਂ ਨਾ ਸਹੀ, ਤਾਂ ਘਟੋ ਘੱਟ ਬਹੁਤ ਠੋਸ ਰੂਪ ਵਿਚ ਪੂਰਾ ਕਰੀਏ। ਜਦ ਅੱਧੀ ਰਾਤ ਦੇ ਸਮੇਂ ਸਾਰਾ ਸੰਸਾਰ ਸੌਂ ਰਿਹਾ ਹੈ, ਭਾਰਤ ਇਕ ਨਵਾਂ ਜੀਵਨ ਅਤੇ ਸੁਤੰਤਰਤਾ ਨੂੰ ਲੈ ਕੇ ਜਾਗ ਰਿਹਾ ਹੈ। ਇਕ ਵਕਤ ਆਉਂਦਾ ਹੈ. ਜਿਹੜਾ ਕਿ ਇਤਿਹਾਸ ਵਿਚ ਕਦੇ ਕਦੇ ਆਉਂਦਾ ਹੈ, ਜਦੋਂ ਅਸੀਂ ਪੁਰਾਣੇ ਜੁਗ ਚੋਂ ਨਿਕਲ ਕੇ ਨਵੇਂ ਜੁਗ ਵਿਚ ਕਦਮ ਰਖਦੇ ਹਾਂ, ਜਦ ਇਕ ਜੁਗ ਖ਼ਤਮ ਹੁੰਦਾ ਹੈ ਅਤੇ ਜਦ ਇਕ ਲੰਬੇ ਸਮੇਂ ਤੋਂ ਦੱਬੀ ਹੋਈ ਕੌਮ ਦੀ ਆਤਮਾ ਨੂੰ ਪ੍ਰਗਟਾਵਾ ਮਿਲਦਾ ਹੈ। ਇਸ ਪਵਿਤਰ ਪਲ ਵਿੱਚ ਸਾਡੇ ਲਈ ਇਹ ਹੀ ਉਚਿਤ ਹੋਵੇਗਾ ਕਿ ਅਸੀਂ ਭਾਰਤ ਅਤੇ ਉਸ ਦੇ ਵਾਸੀਆਂ ਦੀ ਸੇਵਾ ਅਤੇ ਇਸ ਤੋਂ ਵੀ ਵਡੇ ਕੰਮ ਮਾਨਵ ਸੇਵਾ ਦੇ ਵਾਸਤੇ ਅਪਣੇ ਆਪ ਨੂੰ ਸਮਰਪਤ ਕਰਨ ਦੀ ਸੌਂਹ ਚੁਕੀਏ।

ਇਤਿਹਾਸ ਦੇ ਮੁਢ ਤੋਂ ਹੀ ਭਾਰਤ ਨੇ ਇਕ ਅਣਥਕ ਖੋਜ ਸ਼ੁਰੂ ਕੀਤੀ ਸੀ ਅਤੇ ਸਾਡੇ ਦੇਸ ਦੇ ਇਤਹਾਸ ਚੀਆਂ ਅਨੇਕਾਂ ਸਦੀਆਂ ਸਾਡੀਆਂ ਸਫਲਤਾਵਾਂ ਅਤੇ ਪ੍ਰਾਪਤੀਆਂ ਦੀ ਮਹਾਨਤਾ ਅਤੇ ਸਾਡੀਆਂ ਅਸਫਲਤਾਵਾਂ ਅਤੇ ਅਗੇ ਵਧਣ ਦੇ ਸਾਡੇ ਜਤਨਾਂ ਦੀਆਂ ਕਹਾਣੀਆਂ ਨਾਲ ਭਰੀਆਂ ਹੋਈਆਂ ਹਨ। ਭਾਵੇਂ ਖੁਸ਼ਕਿਸਮਤੀ ਰਹੀ ਹੋਵੇ ਭਾਵੇਂ ਬਦਕਿਸਮਤੀ ਉਹਨੇ ਅਪਣੀ ਇਸ ਅਣਥਕ ਖੋਜ ਨੂੰ ਕਦੇ ਨਜ਼ਰਅੰਦਾਜ਼ ਨਹੀਂ ਕੀਤਾ ਅਤੇ ਨਾ ਹੀ ਉਹਨਾਂ ਆਦਰਸ਼ਾਂ ਨੂੰ ਭੁਲਾਇਆ ਜਿਨ੍ਹਾਂ ਨੇ ਇਸ ਦੇਸ਼ ਨੂੰ ਬਰਾਬਰ ਤਾਕਤ ਦਿਤੀ ਹੈ। ਅਜ ਬਦਕਿਸਮਤੀ ਦਾ ਦੌਰ ਖਤਮ ਹੋਇਆ ਅਤੇ ਭਾਰਤ ਨੇ ਆਪਣੇ ਆਪ ਨੂੰ ਫਿਰ ਤੋਂ ਖੋਜਿਆ ਹੈ। ਅਜ ਜਿਸ ਕਾਮਯਾਬੀ ਤੇ ਅਸੀਂ ਖੁਸ਼ੀਆਂ ਮਣਾ ਰਹੇ ਹਾਂ ਉਹ ਇਕ ਕਦਮ ਹੈ, ਇਕ ਨਵੇਂ ਮੌਕੇ ਦੀ ਸ਼ੁਰੂਆਤ ਹੈ ਜੋ ਸਾਨੂੰ ਹੋਰ ਵਡੀਆਂ ਕਾਮਯਾਬੀਆਂ ਅਤੇ ਪ੍ਰਾਪਤੀਆਂ ਵਲ ਲੈ ਜਾਵੇਗਾ ਜਿਸਦਾ ਕਿ ਸਾਨੂੰ ਲੰਮੇ ਚਿਰ ਤੋਂ ਇੰਤਜ਼ਾਰ ਹੈ। ਕੀ ਅਸੀਂ ਪੂਰੀ ਬਹਾਦਰੀ ਅਤੇ ਵਿਵੇਕ ਦੇ ਨਾਲ ਇਸ ਮੌਕੇ ਦਾ ਫਾਇਦਾ ਉਠਾਵਾਂਗੇ ? ਭਵਿਖ ਦੀ ਚਨੌਤੀ ਨੂੰ ਸਵੀਕਾਰ ਕਰਾਂਗੇ ?

ਸੁਤੰਤਰਤਾ ਅਤੇ ਸ਼ਕਤੀ ਦੇ ਨਾਲ ਨਾਲ ਜ਼ਿੰਮੇਵਾਰੀ ਆਉਂਦੀ ਹੈ ਅਤੇ ਇਹ ਜ਼ਿੰਮੇਵਾਰੀ ਇਸ ਸਭਾ ਤੇ ਆਉਂਦੀ

ਹੈ ਜੋ ਭਾਰਤ ਦੇ ਪ੍ਰਭੂਸੱਤਾ ਪੂਰਨ ਲੋਕਾਂ ਦੀ ਪ੍ਰਭੂਸਤਾ ਪੂਰਨ ਪ੍ਰਤਿਨਿਧ ਸੰਸਥਾ ਹੈ। ਸੁਤੰਤਰਤਾ ਦੇ ਉਦੇ ਤੋਂ ਪਹਿਲਾਂ ਅਸੀਂ ਬਹੁਤ ਸਾਰੀਆਂ ਤਕਲੀਫਾਂ ਸਹੀਆਂ ਅਤੇ ਸਾਡੇ ਦਿਲ ਦਿਮਾਗ ਉਹਨਾਂ ਤਕਲੀਫਾਂ ਦੀ ਯਾਦ ਨਾਲ ਭਰੇ ਹੋਏ ਹਨ। ਉਹਨਾਂ 'ਚੋਂ ਕੁਝ ਤਕਲੀਫਾਂ ਅਜ ਵੀ ਬਣੀਆਂ ਹੋਈਆਂ ਹਨ। ਜੋ ਵੀ ਹੋਵੇ, ਜੋ ਗੁਜ਼ਰ ਗਿਆ ਸੋ ਗੁਜ਼ਰ ਗਿਆ, ਹੁਣ ਤਾਂ ਸਾਡੇ ਸਾਹਮਣੇ ਭਵਿਖ ਹੀ ਹੈ ਜੋ ਸਾਨੂੰ ਬੁਲਾ ਰਿਹਾ ਹੈ।

ਪਰੰਤੂ ਇਹ ਭਵਿਖ ਆਰਾਮ ਅਤੇ ਚੈਨ ਦਾ ਨਹੀਂ ਹੈ, ਲਗਾਤਾਰ ਮਿਹਨਤ ਦਾ ਹੈ ਤਾਕਿ ਅਸੀਂ ਸਾਰੇ ਵਾਅਦਿਆਂ ਨੂੰ, ਜੋ ਅਸਾਂ ਕੀਤੇ ਹੈ, ਅਤੇ ਜਿਨ੍ਹਾਂ ਵਿਚੋਂ ਇਕ ਅਜ ਕੀਤਾ ਹੈ, ਪੂਰਾ ਕਰ ਸਕੀਏ। ਭਾਰਤ ਦੀ ਖਿਦਮਤ ਦਾ ਮਤਲਬ ਹੈ ਲਖਾਂ ਕਰੋੜਾਂ ਪੀੜਤ ਲੋਕਾਂ ਦੀ ਖਿਦਮਤ। ਇਸ ਸੇਵਾ ਦਾ ਮਤਲਬ ਹੈ ਇਹਨਾਂ ਦੀ ਗਰੀਬੀ, ਅਗਿਆਨ, ਰੋਗ ਅਤੇ ਅਵਸਰਾਂ ਦੀ ਅਸਮਾਨਤਾ ਨੂੰ ਮਿਟਾਣਾ। ਸਾਡੀ ਪੀੜ੍ਹੀ ਦੇ ਮਹਾਨਤਵ ਵਿਅਕਤੀ ਦੀ ਇਹ ਦਿਲੀ ਇੱਛਾ ਰਹੀ ਹੈ ਕਿ ਉਹ ਹਰ ਅੱਖ ਤੋਂ ਅਥਰੂ ਪੂੰਝ ਸਕੇ। ਹੋ ਸਕਦਾ ਹੈ ਕਿ ਇਹ ਕੰਮ ਸਾਡੀ ਤਾਕਤ ਤੋਂ ਪਰ੍ਹੇ, ਹੋਵੇ ਪਰੰਤੂ ਜਦੋਂ ਤੱਕ ਲੋਕਾਂ ਦੀਆਂ ਅਖਾਂ ਵਿਚ ਅਥਰੂ ਹਨ, ਉਹਨਾਂ ਦੇ ਜੀਵਨ ਵਿਚ ਤਕਲੀਫਾਂ ਹਨ ਤਦ ਤੱਕ ਸਾਡਾ ਕੰਮ ਕਦੇ ਖਤਮ ਨਹੀਂ ਹੋਵੇਗਾ।

ਇਸ ਵਾਸਤੇ ਸਾਨੂੰ ਆਪਣੇ ਸੁਪਨਿਆਂ ਨੂੰ ਅਮਲੀ ਰੂਪ ਦੇਣ ਲਈ ਮਿਹਨਤ ਕਰਨੀ ਹੋਵੇਗੀ ਅਤੇ ਉਹ ਵੀ ਕਠੋਰ ਮਿਹਨਤ। ਇਹ ਸੁਪਨੇ ਭਾਰਤ ਦੇ ਲਈ ਨਹੀਂ ਸਗੋਂ ਸਾਰੀ ਦੁਨੀਆਂ ਲਈ ਹਨ, ਕਿਉਂਕਿ ਅਜ ਸਾਰੇ ਰਾਸ਼ਟਰ ਅਤੇ ਲੋਕ ਇਕ ਦੂਸਰੇ ਨਾਲ ਏਨੇ ਬੱਧੇ ਹੋਏ ਹਨ ਕਿ ਉਹਨਾਂ ਵਿਚੋਂ ਕੋਈ ਵੀ ਅਲਗ ਥਲੱਗ ਰਹਿਣ ਦੀ ਗਲ ਨਹੀਂ ਸੋਚ ਸਕਦਾ। ਕਿਹਾ ਜਾਂਦਾ ਹੈ ਕਿ ਸ਼ਾਂਤੀ ਅਵੰਡ ਹੈ। ਇਸੇ ਤਰ੍ਹਾਂ ਅਜ ਦੀ ਦੁਨੀਆਂ ਵਿਚ ਜੋ ਹੁਣ ਛੋਟੇ ਛੋਟੇ ਟੁਕੜਿਆਂ ਵਿਚ ਵੰਡੀ ਹੋਈ ਨਹੀਂ ਰਹਿ ਸਕਦੀ, ਸੁਤੰਤਰਤਾ ਤਰੱਕੀ ਅਤੇ ਇਥੋਂ ਤਕ ਵਿਨਾਸ਼ ਵੀ ਅਣਵੰਡੇ ਨਹੀਂ ਰਹਿ ਸਕਦੇ।

ਭਾਰਤ ਵਾਸੀਆਂ, ਜਿਨ੍ਹਾਂ ਦੇ ਅਸੀਂ ਨੁਮਾਇੰਦੇ ਹਾਂ, ਨੂੰ ਅਸਾਂ ਅਪੀਲ ਕਰਦੇ ਹਾਂ ਉਹ ਇਸ ਮਹਾਨ ਕੰਮ ਵਿਚ ਪੂਰੀ ਪੂਰੀ ਤਨਦਿਹੀ ਅਤੇ ਵਿਸ਼ਵਾਸ ਦੇ ਨਾਲ ਹੱਥ ਵਟਾਉਣ। ਇਹ ਸਮਾਂ ਹਲਕੀ ਅਤੇ ਖੰਡਨਾਤਮਕ ਆਲੋਚਨਾ ਦਾ ਨਹੀਂ ਅਤੇ ਨਾ ਹੀ ਇਹ ਸਮਾਂ ਦੂਸਰਿਆਂ ਪ੍ਰਤੀ ਬੁਰੀ ਭਾਵਨਾ ਅਤੇ ਨਾ ਹੀ ਦੂਸਰਿਆਂ ਤੇ ਆਰੋਪ ਲਾਉਣ ਦਾ ਹੈ। ਅਸਾਂ ਸੁਤੰਤਰ ਭਾਰਤ ਦਾ ਸ਼ਾਨਦਾਰ ਮਹੱਲ ਬਨਾਉਣਾ ਹੈ ਜਿਸ ਵਿਚ ਭਾਰਤ ਦੇ ਸਾਰੇ ਵਾਸੀ ਰਹਿ ਸਕਣ।

—:o:—



ਸਾਹਿਤ ਵਿਕਾਸ ਸਭਾ ਦੀ

ਪਲੇਠੀ ਪੇਸ਼ਕਸ਼

ਨਵੇਂ ਲੇਖਕਾਂ ਦਾ ਸੰਮਿਲਤ

ਕਹਾਣੀ ਸੰਗ੍ਰਹਿ

**ਤ੍ਰਿਬੇਣੀ**

ਅਗਲੇ ਮਹੀਨੇ ਤੁਹਾਡੇ ਹੱਥਾਂ ਵਿਚ ਹੋਵੇਗਾ

(ਨੋਟ : ਇਹ ਸੰਗ੍ਰਹਿ ਇਕਾਦਸ਼ੀ ਦੀ ਥਾਂ ਆਵੇਗਾ।)



ਕਹਾਣੀ

# ਧੀਆਂ

**ਜਸਵੰਤ ਸਿੰਘ ਵਿਰਦੀ**

ਵਿਰਦੀ ਆਪਣੀ ਪੋਚ ਦੇ ਕਹਾਣੀ ਕਾਰਾਂ ਵਿਚ ਨਵੇਕਲਾ ਅਤੇ ਸੁਚੇਤ ਕਹਾਣੀ ਕਾਰ ਹੈ । ਸਮਾਜ ਦੇ ਪੋਲੇ ਪਏ ਜ਼ਖਮਾਂ ਨੂੰ ਨਸ਼ਤਰ ਲਾਉਣਾ ਉਸ ਨੂੰ ਬਹੁਤ ਵਧੀਆ ਆਉਂਦਾ ਹੈ । ਉਹਦੀ ਕਹਾਣੀ ਕਟਾਖ-ਮਈ ਹੁੰਦੀ ਹੈ ਅਤੇ ਬਹੁਤੀ ਵਾਰ ਇਹ ਕਟਾਖ ਅਜੋਕੇ ਸਮਾਜ ਦੇ ਦੰਭ ਤੇ ਹੁੰਦਾ ਹੈ । ਫੈਂਟੇਸੀ-ਕ੍ਰਿਆ ਸਿਰਜਨ ਵਿਚ ਵੀ ਵਿਰਦੀ ਵੱਖਰਾ ਸਥਾਨ ਰਖਦਾ ਹੈ । ਉਦਰ-ਪੂਰਤੀ ਲਈ ਮੁੰਡੇ ਪੜ੍ਹਾਉਣ ਦਾ ਕੰਮ ਕਰਦਾ ਹੈ, ਪਰ ਲਿਖਦਾ ਕਾਫ਼ੀ ਹੈ । ਕਈ ਵਾਰ ਤਾਂ ਉਸ ਦੀ ਰਫ਼ਤਾਰ ਤੇ ਹੈਰਾਨੀ ਜਹੀ ਹੁੰਦੀ ਹੈ......।

—ਸੰਪਾਦਕ

ਪਾਸ਼ੋ ਦਾ ਘਰ ਵਾਲਾ ਪਾਸ਼ੋ ਨੂੰ ਦਫਤਰੋਂ ਛੁੱਟੀ ਲੈ ਕੇ ਗੱਡੀ ਚੜ੍ਹਾ ਗਿਆ ਸੀ !

ਫਲਾਇੰਗ ਮੇਲ ਦਿੱਲੀਓਂ ਚਲੀ ਸੀ ਤੇ ਇਕ ਸਾਂਝੇ ਕੰਪਾਰਟਮੈਂਟ ਵਿਚ ਬਹੁਤ ਸਾਰੇ ਮਰਦ ਔਰਤਾਂ ਬੈਠੇ ਅਕੇਵੇਂ ਨੂੰ ਦੂਰ ਕਰਨ ਲਈ ਗੱਲਾਂ ਕਰ ਰਹੇ ਸਨ । ਗੱਡੀ ਦੇ ਤੇਜ਼ੀ ਨਾਲ ਚਲਣ ਕਰਕੇ ਧੂੜ ਉਡ ਰਹੀ ਸੀ, ਪਰ ਬਹੁਤ ਸਾਰੇ ਚਿਹਰੇ ਇਸ ਉਡ ਰਹੀ ਧੂੜ ਤੋਂ ਬਚੇ ਹੋਏ ਵੀ ਸਨ ।

ਧੂੜ ਭਰੇ ਚਿਹਰੇ ਵਾਲੀ ਮੁਰਝਾਈ ਹੋਈ ਮੁਟਿਆਰ ਪਾਸ਼ੋ ਨੇ ਵਰ੍ਹੇ ਭਰ ਦੀ ਕਿਲਕਾਰੀਆਂ ਮਾਰਦੀ ਇਕ ਕੁੜੀ ਚੁਕੀ ਹੋਈ ਸੀ, ਜਿਹੜੀ ਉਛਲ ਉਛਲ ਕੇ ਦੂਸਰੇ ਮੁਸਾਫਰਾਂ ਵੱਲ ਲਪਕ ਰਹੀ ਸੀ । ਕੁੜੀ ਦੇ ਨੈਣ-ਨਕਸ਼ ਤਿੱਖੇ ਮਾਂ ਵਰਗੇ ਸਨ । ਪਰ ਚਿਹਰਾ ਸਾਂਵਲਾ ਸੀ, ਮਾਂ ਦੇ ਪੀਲੇ ਚਿਹਰੇ ਦਾ ਕੰਟਰਾਸਟ । ਸ਼ਾਇਦ ਉਹ ਪਿਉ ਤੇ ਗਈ ਹੋਵੇ ਕਿਉਂਕਿ ਉਹਦੇ ਚਿਹਰੇ ਦਾ ਪ੍ਰਭਾਵ ਮਰਦਾਵਾਂ ਵਧੇਰੇ ਸੀ । ਕੁੜੀ ਬਹੁਤ ਖੁਸ਼ ਸੀ, ਸ਼ਾਇਦ ਇਸ ਲਈ ਕਿ ਨਾਨਕੀਂ ਜਾ ਰਹੀ ਸੀ ।

ਮੁਟਿਆਰ ਦੇ ਸਾਹਮਣੇ ਬੈਠੀ ਇਕ ਹੋਰ ਪੈਂਤੀ ਕੁ ਵਰ੍ਹਿਆਂ ਦੀ ਔਰਤ ਸਤੋ ਨੇ ਜਦੋਂ ਕੁੜੀ ਨੂੰ ਕਿਲਕਾਰੀਆਂ ਮਾਰਦਿਆਂ ਤਕਿਆ ਤਾਂ ਉਹਨੂੰ ਆਪਣੀ ਗੋਦ ਵਿਚ ਲੈ ਕੇ ਉਛਾਲਣ ਲਗ ਪਈ । ਫੇਰ ਇਕਦਮ ਭਾਵੁਕ ਹੋਕੇ ਡੁਸਕਦੀ ਹੋਈ ਨਜ਼ਰ ਆਈ । ਪਰ ਕੁੜੀ ਇਸ ਭਾਵੁਕਤਾ ਤੋਂ ਨਿਰ-ਲੇਪ ਸੀ, ਸ਼ਾਇਦ ਇਸ ਲਈ ਕਿ ਆਪਣੀ ਮਾਂ ਨਾਲ ਨਾਨਕੀਂ ਜਾ ਰਹੀ ਸੀ ।

ਗੱਡੀ ਚਲ ਰਹੀ ਸੀ ਤੇ ਧੂੜ ਉਡ ਰਹੀ ਸੀ ।

ਪੈਂਤੀਆਂ ਵਰਿਆਂ ਦੀ ਉਸ ਔਰਤ ਸੱਤੋ ਨੂੰ ਪੁਛਿਆ ਕਿ ਉਹ ਡੁਸਕਦੀ ਕਿਉਂ ਸੀ । ਉੱਤਰ ਵਿਚ ਉਸਨੇ ਕਿਹਾ ਕਿ ਉਹ ਆਪਣੀ ਦੇੜ੍ਹੀ-ਕੁ ਹੀ ਧੀ ਨੂੰ ਕਲ੍ਹ ਦਿੱਲੀ 'ਚ ਆਪਣੇ ਗੁਰੂ-ਮਹਾਰਾਜ ਦੇ ਸਾਹਮਣੇ ਕਿਸੇ ਹੋਰ ਜ਼ਨਾਨੀ ਦੀ ਝੋਲੀ ਪਾ ਆਈ ਸੀ, ਜਿਸ ਨਾਲ ਬੱਚੀ ਦੇ ਜਨਮ ਤੋਂ ਪਹਿਲਾਂ ਹੀ ਉਹਨੇ ਵਾਹਦਾ ਕੀਤਾ ਹੋਇਆ ਸੀ । ਅਤੇ ਉਹ ਵਰ੍ਹੇ ਕੁ ਦੀ ਬੱਚੀ ਨੂੰ ਚੁੰਮ ਕੇ ਫੇਰ ਡੁਸਕਣ ਲਗ ਪਈ ।

'ਮੈਨੂੰ ਆਪਣੀ ਧੀ ਨਾਲ ਬੜਾ ਪਿਆਰ ਸੀ, ਪਰ ਮੈਂ ਜਨਮ ਤੋਂ ਪਹਿਲਾਂ ਹੀ ਉਹਨੂੰ ਕਿਸੇ ਦੀ ਝੋਲੀ ਪਾ ਦੇਣ ਦਾ ਵਾਹਦਾ ਜੁ ਕਰ ਬੈਠੀ ਸਾਂ' ।

'ਚੰਗਾ ਕੀਤਾ' ਪਾਸ਼ੋ ਨੇ ਵਿਅੰਗ ਨਾਲ ਮੁਸਕਰਾ ਕੇ ਕਿਹਾ !

'ਕਿਉਂ' ? ਸੱਤੋ ਨੇ ਪਰੇਸ਼ਾਨੀ ਨਾਲ ਪੁਛਿਆ ।

ਇਕ ਪਲ ਦੀ ਖਾਮੋਸ਼ੀ ਤੋਂ ਬਾਦ ਕੁੜੀ ਦੀ ਮੁਟਿਆਰ ਮਾਂ ਨੇ ਬੜੀ ਚੁੱਪ ਜਿਹੀ ਅਵਾਜ਼ ਵਿਚ ਕਿਹਾ 'ਸਾਡੇ ਘਰ ਤਾਂ

ਧੀ ਨੇ ਐਵੇਂ ਹੀ ਜਨਮ ਲੈ ਲਿਆ। ਕੁੜੀ ਦੀ ਦਾਦੀ ਤੇ ਹੋਰ ਲੋਕ ਇਹਨੂੰ ਬੜੀ ਨਫ਼ਰਤ ਕਰਦੇ ਨੇ...ਤੇ ਮੇਰੀ ਵੀ ਹੁਣ ਉਹ ਕਦਰ ਨਹੀਂ ਰਹੀ' ਅਤੇ ਉਹ ਵੀ ਡੁਸਕ ਪਈ। ਪਰ ਫੇਰ ਝਟ ਹੀ ਖਮੋਸ਼ ਹੋ ਗਈ।

'ਧੀਆਂ ਨੂੰ ਅਮੀਰ ਘਰਾਂ 'ਚ ਪੈਦਾ ਹੋਣਾ ਚਾਹੀਦਾ ਹੈ। ਸਾਡੇ ਵਰਗੀਆਂ ਧੀਆਂ ਮਾਵਾਂ ਨੇ ਕਿਉਂ ਜੰਮੀਆਂ ?'

ਨਾਲ ਦੇ ਕੰਪਾਰਟਮੈਂਟ ਵਿਚ ਕਿਸੇ ਨੇ ਟਰਾਂਜ਼ਿਸਟਰ ਲਾਇਆ ਹੋਇਆ ਸੀ, ਜਿਹੜਾ ਬਾਰ ਬਾਰ ਹੀ ਕਿਸੇ ਗਾਣੇ ਦੀ ਸੁਰ ਅਲਾਪ ਰਿਹਾ ਸੀ, ਪਰ ਗੱਡੀ ਦੀ ਤੇਜ਼ ਸ਼ੂਕਰ ਵਿਚ ਉਹਦੀ ਆਵਾਜ਼ ਏਨੀ ਮੱਧਮ ਸੀ ਕਿ ਹੋਰ ਮੱਧਮ ਨਹੀਂ ਸੀ ਹੋ ਸਕਦੀ। ਟਰਾਂਜ਼ਿਸਟਰ ਦੀ ਆਵਾਜ਼ ਵਲੋਂ ਕੰਨ ਭੁਆ ਕੇ ਸੱਤੋ ਤੇ ਕਿਹਾ, 'ਧੀਆਂ ਦੇ ਜਨਮ ਤੇ ਦੁਖੀ ਹੋਣਾ ਤਾਂ ਨਿਰਦਈ ਪੁਣਾ ਹੈ ਮੇਰੇ ਲਈ ਤਾਂ ਸਭ ਬੱਚੇ ਬਰਾਬਰ ਨੇ ਤਿੰਨੇ ਪੁਤੱਰ ਤੇ ਇਹ ਧੀ ਵੀ।'

'ਕਿਹੜੀ ਧੀ' ? ਪਾਸ਼ੋ ਨੇ ਪੁਛਿਆ।

'ਜਿਹੜੀ ਮੈਂ ਦਾਨ ਕਰ ਆਈ ਹਾਂ!'

ਪਾਸ਼ੀ ਨੇ ਜਿਵੇਂ ਹਿਰਖ ਨਾਲ ਕਿਹਾ, 'ਜੇਕਰ ਤੁਹਾਡੇ ਇਹ ਬੱਚੀ ਵੀ ਪੁੱਤਰ ਹੁੰਦਾ ਤਾਂ ਵੀ ਤੁਸੀਂ ਉਹਨੂੰ ਕਿਸੇ ਦੀ ਝੋਲੀ ਪਾ ਦੇਣਾ ਸੀ ?'

'ਹਾਂ'

'ਕਿਉਂ ?'

'ਵਾਹਦਾ ਜੁ ਸੀ'

'ਨਹੀਂ ਤੁਸੀਂ ਮੁਕਰ ਜਾਣਾ ਸੀ'

'ਕਿਉਂ ਮੁਕਰ ਕਿਉਂ ਜਾਣਾ ਸੀ ?

'ਪੁਤਰ ਨੂੰ ਕੌਣ ਕਿਸੇ ਦੀ ਝੋਲੀ ਪਾਉਂਦਾ ਹੈ ?'

'ਪਰ ਮੈਂ ਤਾਂ ਬੱਚੇ ਦੇ ਜਨਮ ਤੋਂ ਪਹਿਲਾਂ ਹੀ ਵਾਹਦਾ ਕਰ ਚੁਕੀ ਸਾਂ।'

'ਪੁਤਰ ਹੁੰਦਾ ਤਾਂ ਤੁਸੀਂ ਵਾਹਦਾ ਕਰਕੇ ਵੀ ਨਹੀਂ ਸੀ ਦੇਣਾ।'

'ਇਹ ਝੂਠ ਹੈ।'

'ਝੂਠ ਨਹੀਂ, ਸੱਚ ਹੈ। ਪੁਤਰਾਂ ਨੂੰ ਤਾਂ ਮਾਵਾਂ ਉਹਨਾਂ ਦੇ ਵਿਆਹ ਤੋਂ ਬਾਦ ਵੀ ਨਹੀਂ ਛਡਦੀਆਂ।'

ਸੱਤੋ ਹੈਰਾਨੀ ਨਾਲ ਪਾਸ਼ੋ ਵਲ ਤਕਣ ਲਗੀ ਜਿਵੇਂ, ਕਹਿ ਰਹੀ ਹੋਵੇ—'ਹਾਏ ਨੀ, ਇਹ ਕੀ ਕਹਿੰਦੀ ਏਂ ?... ਪਾਸ਼ੋ ਕਹੀ ਜਾਂਦੀ ਰਹੀ—'ਮੇਰੀ ਲਾਡੋ ਦੇ ਡੈਡੀ ਜਦੋਂ ਵੀ ਮੇਰੇ ਕੋਲ ਘੜੀ ਭਰ ਲਈ ਬੈਠ ਜਾਂਦੇ ਨੇ ਤਾਂ ਮੇਰੀ ਸੱਸ ਸੜ ਕੇ ਸੁਆਹ ਹੋ ਜਾਂਦੀ ਏ!'

ਉਸ ਵੇਲੇ ਉਹਦੀਆਂ ਅੱਖਾਂ ਸਾਹਮਣੇ ਉਹ ਦ੍ਰਿਸ਼ ਵੀ ਘੁੰਮ ਰਿਹਾ ਸੀ, ਜਦੋਂ ਉਹਦਾ ਪਤੀ ਦਫਤਰੋਂ ਛੁੱਟੀ ਲੈ ਕੇ ਉਹਨੂੰ ਗੱਡੀ ਚੜ੍ਹਾਣ ਲਈ ਆਇਆ ਸੀ!

'ਪਰ ਸਭ ਸੱਸਾਂ ਏਸ ਤਰ੍ਹਾਂ ਦੀਆਂ ਨਹੀਂ ਹੁੰਦੀਆਂ।

ਨਹੀਂ। ਹੁੰਦੀਆਂ ਨੇ' ਪਾਸ਼ੋ ਨੇ ਜ਼ੋਰ ਦੇ ਕੇ ਕਿਹਾ।

'ਕਿਉਂ ?'

'ਉਹ ਸਾਰੀ ਉਮਰ ਮਾਵਾਂ ਹੀ ਬਣੀਆਂ ਰਹਿਣਾ ਚਾਹੁੰਦੀਆਂ ਨੇ।'

'ਇਹ ਤਾਂ ਕੋਈ ਮਾੜੀ ਗੱਲ ਨਹੀਂ' ਸੱਤੋ ਖਿਝ ਗਈ, ਪਤਾ ਨਹੀਂ ਕਿਉਂ, 'ਮਾਵਾਂ ਦਾ ਪੁਤਰਾਂ ਤੇ ਏਨਾ ਵੀ ਹੱਕ ਨਾ ਰਵੇ ਤਾਂ ਮਾਵਾਂ ਕਾਹਦੀਆਂ ਹੋਈਆਂ ?'

'ਫੇਰ ਉਹ ਬਿਗਾਨੀਆਂ ਧੀਆਂ ਨੂੰ ਘਰ ਹੀ ਕਿਉਂ ਲਿਔਂਦੀਆਂ ਨੇ ?'

'ਪੁਤਰਾਂ ਦੀਆਂ ਮਾਵਾਂ ਜੁ ਹੋਈਆਂ'

ਪਾਸ਼ੀ ਉਸਦੇ ਗੁੱਸੇ ਦੇ ਸੇਕ ਨੂੰ ਮਹਿਸੂਸ ਕਰ ਗਈ ਤੇ ਤਲਖੀ ਨਾਲ ਬੋਲੀ, 'ਤਦੇ ਹੀ ਮੈਂ ਕਹਿੰਦੀ ਹਾਂ ਕਿ ਧੀ ਸੀ ਤਾਂ ਹੀ ਤੁਸੀਂ ਉਹਨੂੰ ਕਿਸੇ ਦੀ ਝੋਲੀ ਪਾ ਦਿਤਾ। ਪੁਤਰ ਹੁੰਦਾ ਤਾਂ ਕਦੇ ਨਾ ਪੌਂਦੀ।'

'ਤੂੰ ਮੇਰੀ ਨੀਅਤ ਤੇ ਸ਼ੱਕ ਕਰਦੀ ਏਂ ?'

'ਇਹਦੇ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ। ਇਹ ਹਕੀਕਤ ਹੈ।'

'ਨਹੀਂ ਹਕੀਕਤ ਨਹੀਂ।'

'ਨਹੀਂ, ਹਕੀਕਤ ਹੈ।'

ਉਸ ਵੇਲੇ ਸ਼ਾਇਦ ਪਾਸ਼ੋਂ ਸੋਚ ਰਹੀ ਸੀ ਕਿ ਵਿਆਹੁਤਾ ਜੀਵਨ ਵੀ ਕੀ ਸ਼ੈ ਹੈ। ਕੁਝ ਪਲਾਂ ਦੀ ਐਸ਼! ਤੇ ਫੇਰ ਉਮਰ ਭਰ ਦਾ ਰੋਣਾ!

ਗੱਡੀ ਦੀ ਖੜ-ਖੜ ਉਨ੍ਹਾਂ ਦੀਆਂ ਗੱਲਾਂ ਵਿਚ ਵਿਘਨ ਤਾਂ ਨਹੀਂ ਸੀ ਪਾ ਰਹੀ ਪਰ ਫੇਰ ਵੀ ਕੁਝ ਚਿਰ ਲਈ ਦੋਵੇਂ ਹੀ ਮਾਵਾਂ ਖਾਮੋਸ਼ ਹੋ ਗਈਆਂ। ਸੱਤੋ ਦੇ ਨਾਲ ਸੱਤ੍ਹਰਾਂ ਕੁ ਵਰ੍ਹਿਆਂ ਦੀ ਇਕ ਹੋਰ ਬੁਢੀ ਵੀ ਬੈਠੀ ਸੀ—ਚੇਹਰਾ ਝੁਰੜੀਆਂ ਭਰਿਆ ਤੇ ਹੱਥ-ਪੈਰ ਸੁੱਕੀ ਹੋਈ ਲਕੜੀ ਦੀ ਛਿੱਲ ਵਰਗੇ। ਜਦੋਂ ਪਾਸ਼ੋ ਨੇ ਉਹਨੂੰ ਘੂਰਕੇ ਤੱਕਿਆ ਤਾਂ ਸੱਤੋ ਨੇ

ਕਿਹਾ, 'ਇਹ ਮੇਰੀ ਮਾਂ ਏ। ਇਹਨੇ ਹੁਣ ਗੁਰੂ ਜੀ ਮਹਾਰਾਜ ਦੇ ਆਸ਼ਰਮ ਵਿਚ ਨਾਵਾਂ ਲਿਖਵਾ ਲਿਆ। ਉਥੇ ਹੀ ਰਵ੍ਹੇਗੀ ਸਾਰੀ ਉਮਰ !'

ਪਾਸ਼ੋ ਨੇ ਹੋਰ ਕੋਈ ਪ੍ਰਸ਼ਨ ਨਹੀਂ ਕੀਤਾ ਤੇ ਆਪਣੀ ਵਰ੍ਹੇ ਭਰ ਦੀ ਬੱਚੀ ਨੂੰ ਸੱਤੋ ਕੋਲੋਂ ਵਾਪਸ ਲੈ ਕੇ ਲਾਡ ਕਰਨ ਲਗ ਪਈ, ਫੇਰ ਚੁੰਮਣ ਲਗੀ ਤੇ ਏਨੀ ਮਸਤ ਹੋ ਗਈ ਕਿ ਉਹਨੂੰ ਆਲੇ ਦੁਆਲੇ ਬੈਠੇ ਨੌਜਵਾਨਾਂ ਤੇ ਮਰਦਾਂ ਦਾ ਵੀ ਸੰਕੋਚ ਨਾ ਰਿਹਾ। ਪਰ ਸੱਤੋ ਦੇ ਕੰਨਾਂ ਵਿਚ ਹਾਲੇ ਤਕ ਵੀ ਸਾਰੀਆਂ ਗੱਲਾਂ ਟਰਾਂਜ਼ਿਸਟਰ ਤੋਂ ਪ੍ਰਸਾਰਿਤ ਹੋਣ ਵਾਲੀ ਵਾਰਤਾ ਵਾਂਗ ਗੂੰਜ ਰਹੀਆਂ ਸਨ। ਉਹ ਆਪਣੀ ਬੱਚੀ ਬਾਰੇ ਸੋਚ ਸੋਚ ਕੇ ਇਹ ਨਿਰਣਾ ਕਰਨਾ ਚਾਹੁੰਦੀ ਸੀ ਕਿ ਕੀ ਉਹ ਧੀ ਹੋਣ ਕਰਕੇ ਹੀ ਉਸਨੂੰ ਦਾਨ ਕਰ ਆਈ ਸੀ (ਇਸ ਹਕੀਕਤ ਬਾਰੇ ਉਸਨੇ ਕਦੀ ਸੋਚਿਆ ਨਹੀਂ ਸੀ) ਜਾਂ ਕਿ ਸ਼ਰਧਾ ਭਾਵਨਾ ਨਾਲ ?

ਉਸ ਸਮੇਂ ਉਹਨੂੰ ਯਾਦ ਆਇਆ ਉਹ ਦ੍ਰਿਸ਼ ਜਦੋਂ ਪਿਛਲੇ ਵਰ੍ਹੇ ਸਾਲਾਨਾ ਸਮਾਗਮ ਸਮੇਂ ਉਹਨਾਂ ਦੇ ਗੁਰੂ-ਮਹਾਰਾਜ ਨੇ ਪ੍ਰਵਚਨ ਕਰਦਿਆਂ ਹੋਇਆਂ ਐਲਾਨ ਕੀਤਾ ਸੀ ਕਿ 'ਕੁਝ ਬੇ-ਸੰਤਾਨੇ ਮਾਪਿਆਂ ਨੂੰ ਜੀਵਨ ਦੇ ਭਰੋਸੇ ਤੇ ਵਿਸ਼ਵਾਸ ਲਈ ਬੱਚਿਆਂ ਦੀ ਜ਼ਰੂਰਤ ਹੈ, ਜਿਨ੍ਹਾਂ ਨੂੰ ਉਹ ਆਪਣਾਂ ਧੀਆਂ-ਪੁਤਰ ਬਣਾ ਕੇ ਪਾਲ ਸਕਣ। ਜਿਹੜੇ ਮਾਪੇ ਉਨ੍ਹਾਂ ਨੂੰ ਬੱਚੇ ਦਾਨ ਕਰ ਦੇਣਗੇ, ਉਨ੍ਹਾਂ ਨਾਲ ਸਾਡੀ ਅਸ਼ੀਰਵਾਦ ਤਾਂ ਹੋਵੇਗੀ ਹੀ, ਉਨ੍ਹਾਂ ਦੇ ਬੱਚੇ ਵੀ ਸੁਖੀ ਜੀਵਨ ਜੀਉਣਗੇ।'

ਪਲ ਭਰ ਲਈ ਪ੍ਰਵਚਨ ਸੁਣ ਰਹੀ ਸਾਰੀ ਭੀੜ ਵਿਚ ਹਲਚਲ ਮਚ ਗਈ ਅਤੇ ਲੋਕਾਂ ਵਿਚ ਭਾਂਤ-ਭਾਂਤ ਦੀਆਂ ਗੱਲਾਂ ਹੋਣ ਲਗੀਆਂ, ਜਿਹੜੀਆਂ ਹਵਾ ਦੇ ਸਹਾਰੇ ਭੁਗਾਨੇ ਵਾਂਗ ਫੁੱਲ ਕੇ ਵਾਤਾਵਰਣ ਵਿਚ ਖਿੰਡ ਰਹੀਆਂ ਸਨ।

'ਉਹ ਲੋਕ ਯਤੀਮਖਾਨੇ 'ਚੋਂ ਕਿਉਂ ਨਹੀਂ ਲੈਂਦੇ ਬਚੇ ?' ਭੀੜ ਵਿਚ ਘੁਸਰ ਮੁਸਰ ਹੋਈ ਸੀ।

'ਅਜਿਹੀਆਂ ਥਾਵਾਂ ਤੇ ਬਹੁਤੇ ਬੱਚੇ ਹਰਾਮ ਦੇ ਹੁੰਦੇ ਨੇ' ਕਿਸੇ ਨੇ ਨਿਧੜਕ ਜਵਾਬ ਦਿਤਾ ਸੀ।

'ਤੁਹਾਨੂੰ ਇਹ ਗੱਲ ਕਿਨ੍ਹੇ ਕਹਿ ਦਿਤੀ ?'

'ਕਉਂ ?'

'ਕਦੀ ਬੱਚੇ ਵੀ ਹਰਾਮ ਦੇ ਹੋਏ ਨੇ ?'

'ਹੋਰ ?'

'ਉਨ੍ਹਾਂ ਦੇ ਮਾਪੇ ਵੀ ਹਰਾਮ ਦੇ ਹੁੰਦੇ ਨੇ, ਜਿਹੜੇ ਆਪਣੇ ਬੱਚਿਆਂ ਨੂੰ ਸਵੀਕਾਰਨ ਤੋਂ ਡਰ ਜਾਂਦੇ ਨੇ।'

'ਪਰ ਇਹ ਬੱਚੇ ਵਿਆਹ ਤੋਂ ਬਗੈਰ ਪੈਦਾ ਹੋਏ ਹੁੰਦੇ ਨੇ ਨਾ ?'

'ਵਿਆਹ ਕਰਾਕੇ, ਪੈਦਾ ਹੋਣ ਵਾਲੇ ਬੱਚਿਆਂ ਨਾਲੋਂ ਇਨ੍ਹਾਂ ਬੱਚਿਆਂ ਵਿਚ ਕੀ ਘਾਟ ਹੁੰਦੀ ਹੈ ਜੀ ?'

'ਸਿਰਫ ਇਨ੍ਹਾਂ ਦੇ ਮਾਪੇ ਹੀ ਨਹੀਂ ਹੁੰਦੇ।'

'ਫੇਰ ਅਸੀਂ ਕਿਉਂ ਨਹੀਂ ਉਨ੍ਹਾਂ ਦੇ ਮਾਪੇ ਬਣ ਜਾਂਦੇ ?'

'ਅਸੀਂ ਉਨ੍ਹਾਂ ਦੇ ਮਾਪੇ ਤਾਂ ਨਹੀਂ !'

'ਫੇਰ ਵੀ ਬਣ ਸਕਦੇ ਹਾਂ !'

'ਪਰ ਨਹੀਂ ਬਣ ਸਕਦੇ !'

'ਕਿਉਂ ?'

'ਸਾਨੂੰ ਉਨ੍ਹਾਂ ਦੇ ਖਾਨਦਾਨੀ ਵਿਰਸੇ ਦਾ ਕੀ ਪਤੈ ?'

'ਕੀ ਸਾਨੂੰ ਆਪਣੇ ਖਾਨਦਾਨੀ ਵਿਰਸੇ ਦਾ ਪਤੈ ?'

'ਚੁਪ ਕਰੋ !'

'ਕਿਉਂ ?'

'ਗੁਰੂ ਜੀ ਮਹਾਰਾਜ ਦਾ ਸ਼ੁਭ ਪ੍ਰਵਚਨ ਸੁਣੋ !'

ਲੋਕਾਂ ਦੀਆਂ ਰੰਗ ਬਿਰੰਗੀਆਂ ਜੀਭਾਂ ਖਾਮੋਸ਼ ਹੋ ਗਈਆਂ ਸਨ ਤੇ ਹੈਰਾਨਕੁਨ ਨਜ਼ਰਾਂ ਗੱਲਾਂ ਕਰਨ ਲਗੀਆਂ ਸਨ—'ਤੱਕੀਏ ! ਕਿਹੜੀ ਕਿਹੜੀ ਮਾਂ ਕੁਰਬਾਨੀ ਲਈ ਨਿਤਰਦੀ ਹੈ ?'

ਉਸੇ ਪੰਡਾਲ ਵਿਚ ਲੋਕਾਂ ਦੀਆਂ ਅੱਖਾਂ ਦੀ ਅਥਾਹ ਭੀੜ ਨੇ ਤਕਿਆ ਕਿ ਬਹੁਤ ਸਾਰੀਆਂ ਬੇਔਲਾਦ ਮਾਵਾਂ ਝੋਲੀਆਂ ਫੈਲਾ ਕੇ ਖਲੋਤੀਆਂ ਸਨ ਤੇ ਕੁਝ ਹੋਰ ਮਾਵਾਂ, ਜਿਨ੍ਹਾਂ ਨੇ ਨੇੜਲੇ ਭਵਿਖਤ ਵਿਚ ਬੱਚਿਆਂ ਨੂੰ ਜਨਮ ਦੇਣਾ ਸੀ, ਆਪਣੇ ਹੋਣ ਵਾਲੇ ਬੱਚੇ ਉਨ੍ਹਾਂ ਦੀ ਝੋਲੀ ਵਿਚ ਪਾ ਕੇ ਗੁਰੂ ਜੀ ਮਹਾਰਾਜ ਦੀ ਆਸ਼ੀਰਵਾਦ ਪ੍ਰਾਪਤ ਕਰ ਰਹੀਆਂ ਸਨ।

ਪੈਂਤੀਆਂ ਵਰ੍ਹਿਆਂ ਦੀ ਸਤੋ ਨੇ ਅੰਤਰਧਿਆਨ ਹੋ ਕੇ ਵੇਖਿਆ, ਉਨ੍ਹਾਂ ਮਾਵਾਂ ਵਿਚ ਇਕ ਚਿਹਰਾ ਉਸਦਾ ਆਪਣਾ ਹੀ ਸੀ। ਇਹ ਦ੍ਰਿਸ਼ ਪਿਛਲੇ ਸਾਲਾਨਾ ਸਮਾਗਮ ਦਾ ਸੀ ਤੇ ਕਲ੍ਹ ਉਹ ਆਪਣੀ ਬੱਚੀ ਨੂੰ ਉਸ ਅਜਨਬੀ ਔਰਤ ਦੀ ਝੋਲੀ ਪਾ ਆਈ ਸੀ, ਜਿਸ ਨਾਲ ਪਿਛਲੇ ਵਰ੍ਹੇ ਉਹਨੇ ਵਾਹਦਾ ਕੀਤਾ ਸੀ। ਸੱਤੋ ਨੂੰ ਕਲ੍ਹ ਦੇ ਸਮਾਗਮ ਦਾ

ਦ੍ਰਿਸ਼ ਯਾਦ ਆਇਆ ਤਾਂ ਇਕ ਹੋਰ ਦ੍ਰਿਸ਼ ਵੀ ਉਹਦੀਆਂ ਅੱਖਾਂ ਸਾਹਮਣੇ ਘੁੰਮਣ ਲਗਾ—ਜਦੋਂ ਉਹਨੇ ਵਰ੍ਹੇ ਭਰ ਦੀ ਆਪਣੀ ਬੇਬੀ ਨੂੰ ਉਸ ਅਜਨਬੀ ਔਰਤ ਵਲ ਵਧਾਇਆ ਤਾਂ ਸਭ ਤੋਂ ਪਹਿਲਾਂ ਉਸਦੀਆਂ ਅੱਖਾਂ ਵਿਚ ਇਹ ਉਤਸੁਕਤਾ ਸੀ ਕਿ ਬੇਬੀ—ਧੀ ਸੀ ਕਿ ਪੁਤਰ ! ਉਸਤੋਂ ਅਗਲਾ ਦ੍ਰਿਸ਼ ਸੱਤੋ ਨਹੀਂ ਸੀ ਵੇਖ ਸਕੀ ਕਿਉਂਕਿ ਇਕ ਧੀ ਨੂੰ ਆਪਣੀ ਝੋਲੀ ਵਿਚ ਪੁਆ ਕੇ ਉਸ ਔਰਤ ਦੀਆਂ ਅਖਾਂ ਦੀ ਜੋਤ ਇਕਦਮ ਫਿੱਕੀ ਪੈ ਗਈ ਸੀ। ਜਿਵੇਂ ਉਹ ਧੀ ਨੂੰ ਸਵੀਕਾਰਨ ਤੋਂ ਇਨਕਾਰੀ ਹੋਵੇ। ਉਸ ਪਲ ਸੱਤੋ ਦਾ ਜੀ ਕੀਤਾ ਸੀ ਕਿ ਕਾਹਲੀ ਨਾਲ ਆਪਣੀ ਧੀ ਨੂੰ ਉਹਦੇ ਕੋਲੋਂ ਖੋਹ ਕੇ ਕਿਤੇ ਦੂਰ ਦੌੜ ਜਾਵੇ। ਪਰ ਉਹ ਕੁਝ ਵੀ ਨਾ ਕਰ ਸਕੀ, ਕੇਵਲ ਨਿੰਮੋਝੂਣੀ ਜਿਹੀ ਹੋ ਗਈ ਸੀ। ਫੇਰ ਉਹਨੂੰ ਖਿਆਲ ਆਇਆ ਕਿ ਗੁਰੂ ਮਹਾਰਾਜ ਨੇ ਕਿਤੇ ਉਹਦੇ ਮਨ ਦੀ ਗੱਲ ਨੂੰ ਸਮਝ ਹੀ ਨਾ ਲਿਆ ਹੋਵੇ—ਕਿੰਨੇ ਜਾਣੀ ਜਾਣ ਨੇ !

'ਪਤਾ ਨਹੀਂ ਉਹ ਮੇਰੀ ਧੀ ਨੂੰ ਲਾਡ ਪਿਆਰ ਨਾਲ ਰਖੇਗੀ ਕਿ ਨਹੀਂ ?' ਅਚਾਨਕ ਸੱਤੋ ਨੂੰ ਫੇਰ ਇਹ ਖਿਆਲ ਆਇਆ। ਪਰ ਫੇਰ ਝਟ ਹੀ ਆਪਣੇ ਸਤਿਗੁਰੂ ਮਹਾਰਾਜ ਦਾ ਚਿੱਟੇ ਝੂਲਦੇ ਦਾੜ੍ਹੇ ਵਾਲਾ ਸੁੰਦਰ ਲੰਬੂਤਰਾ ਚਿਹਰਾ ਉਹਦੀਆਂ ਅੱਖਾਂ ਅਗੇ ਥਿਰਕ ਗਿਆ, ਜਿਸ ਦੇ ਸਾਹਮਣੇ ਉਸ ਜ਼ਨਾਨੀ ਨੇ ਉਹਦੀ ਬੱਚੀ ਨੂੰ ਸਵੀਕਾਰ ਕੀਤਾ ਸੀ।...ਅਤੇ ਸੱਤੋ ਬਿਲਕੁਲ ਹੀ ਨਿਰਲੇਪ ਹੋ ਗਈ ਜਿਵੇਂ ਉਸ ਬੱਚੀ ਨਾਲ ਹੁਣ ਉਸਦਾ ਕੋਈ ਵੀ ਸੰਬੰਧ ਨਾ ਰਿਹਾ ਹੋਵੇ। 'ਕਈ ਧੀਆਂ ਜਨਮ ਤੋਂ ਬਾਦ ਵੀ ਤਾਂ ਪਰਾਈਆਂ ਹੋ ਜਾਂਦੀਆਂ ਨੇ' ਉਹਨੇ ਸੋਚਿਆ, 'ਫੇਰ ਧੀਆਂ ਨੂੰ ਘਰ ਕੌਣ ਰਖ ਸਕਿਆ ਹੈ ?'

ਗੱਡੀ ਸੋਨੀਪਤ ਤੋਂ ਅੱਗੇ ਲੰਘ ਕੇ ਕਿਸੇ ਛੋਟੇ ਜਿਹੇ ਸਟੇਸ਼ਨ ਕੋਲ ਖਲੋ ਗਈ ਸੀ ਤੇ ਲੋਕ ਗਰਮੀ ਦੇ ਪ੍ਰਭਾਵ ਨੂੰ ਮਹਿਸੂਸ ਕਰਕੇ ਪਾਣੀ ਦੀ ਤਲਾਸ਼ ਕਰ ਰਹੇ ਸਨ ਪਰ ਪਾਣੀ ਨੇੜੇ ਤੇੜੇ ਕਿਤੇ ਨਹੀਂ ਸੀ। ਕੰਪਾਰਟਮੇਂਟ ਦੇ ਸਿਰੇ ਤੇ ਇਕ ਮੰਗਤੀ—ਜੋੜੀ ਠੀਕਰੀਆਂ ਨਾਲ ਤੋੜਾ ਦੇ ਕੇ ਗੌਂ ਰਹੀ ਸੀ :—

'ਅਖੀਆਂ ਵਾਲਿਓ ! ਅੱਖੀਆਂ ਬੜੀ ਨਿਆਮਤ ਨੇ !

'ਬੱਚਿਆਂ ਵਾਲਿਓ ! ਬੱਚੇ ਬੜੀ ਨਿਆਮਤ ਨੇ !'

ਵਰ੍ਹੇ ਦੀ ਉਸ ਕੁੜੀ ਨੂੰ ਬਗਲ 'ਚ ਬੈਠੇ ਕਾਲਜੀਏਟ ਮੁੰਡੇ ਸੀਟੀਆਂ ਨਾਲ ਬੁਲਾ ਰਹੇ ਸਨ ਤੇ ਉਹ ਉਛਲ ਉਛਲ ਕੇ ਉਨ੍ਹਾਂ ਵਲ ਵਧ ਰਹੀ ਸੀ। ਉਸ ਵੇਲੇ ਉਹਨੂੰ ਇਸ ਗੱਲ ਦਾ ਬਿਲਕੁਲ ਅਹਿਸਾਸ ਨਹੀਂ ਸੀ ਕਿ ਕਾਲਜੀਏਟ ਮੁੰਡੇ ਸੀਟੀਆਂ ਉਸ ਖਾਤਰ ਵਜਾ ਰਹੇ ਸਨ ਜਾਂ ਕਿ ਉਸਦੀ ਮੁਟਿਆਰ ਮਾਂ ਖਾਤਰ !

ਪਰ੍ਹੇ, ਪਰਲੀ ਸੀਟ ਤੇ ਇਕ ਫੈਸ਼ਨੇਬਲ ਮੁਟਿਆਰ ਗਾਗਲ ਲਾਈ ਪਸਰੀ ਬੈਠੀ ਸੀ ਤੇ ਮੁਸਕਾ ਕੇ ਕੋਈ ਪੁਸਤਕ ਪੜ੍ਹ ਰਹੀ ਸੀ। ਪਾਸ਼ੋ ਨੇ ਸੋਚਿਆ ਕਿ ਉਹ ਜਰੂਰ ਹੀ ਕਿਸੇ ਸਕੂਲ, ਕਾਲਜ ਜਾਂ ਦਫਤਰ ਵਿਚ ਨੌਕਰੀ ਕਰਦੀ ਹੋਵੇਗੀ, ਤਦੇ ਹੀ ਉਹਦੇ ਚੇਹਰੇ ਤੇ ਏਨੀ ਬੇਫਿਕਰੀ, ਤੇ ਮੁਸਕਣੀ ਹੈ। ਉਨ੍ਹਾਂ ਦੇ ਗੁਆਂਢ 'ਚ ਜਿਹੜੀ ਉਸ ਦੀ ਸਹੇਲੀ ਬੀ. ਏ. ਪਾਸ ਕਰ ਗਈ ਸੀ, ਉਹ ਹੁਣ ਠਾਠ ਨਾਲ ਕਿਸੇ ਦਫਤਰ ਵਿਚ ਅਫਸਰ ਲਗੀ ਹੋਈ ਹੈ। ਜੇਕਰ ਉਹ ਵੀ ਦਸ ਜਮਾਤਾਂ ਤੋਂ ਅਗੇ ਚਾਰ ਜਮਾਤਾਂ ਹੋਰ ਪੜ੍ਹ ਲੈਂਦੀ, ਨੌਕਰੀ ਕਰਦੀ ਤਾਂ ਕਿੰਨੀ ਸੁਖੀ ਹੁੰਦੀ। ਨੌਕਰੀ ਤੋਂ ਬਗੈਰ ਔਰਤ ਸੁਤੰਤਰ ਕਿਵੇਂ ਹੋ ਸਕਦੀ ਹੈ ?—ਉਹਨੂੰ ਖਿਆਲ ਆਇਆ।

ਪਾਸ਼ੋ ਹਾਲੇ ਤਕ ਵੀ ਪੁਸਤਕ ਪੜ੍ਹ ਰਹੀ ਉਸ ਸੁਘੜ ਮੁਟਿਆਰ ਨੂੰ ਵੇਖਕੇ ਨੌਕਰੀ ਦੁਆਲੇ ਘੁੰਮ ਰਹੀ ਸੀ ਤੇ ਉਹਦੇ ਸਾਹਮਣੇ ਕਾਲਜੀਏਟ ਮੁੰਡੇ ਹਾਲੇ ਤਕ ਵੀ ਉਹਦੀ ਬੱਚੀ ਨੂੰ ਸੀਟੀਆਂ ਨਾਲ ਬੁਲਾ ਰਹੇ ਸਨ।

'ਘਰ ਵਿਚ ਤਾਂ ਇਹਨੂੰ ਕੋਈ ਨਹੀਂ ਪੁਛਦਾ।' ਕੁੜੀ ਦੀ ਮਾਂ ਪਾਸ਼ੋ, ਮੁੰਡਿਆਂ ਨੂੰ ਕਹਿ ਰਹੀ ਸੀ !—'ਸਾਰੇ ਹੀ ਇਹਨੂੰ ਪਰ੍ਹੇ-ਪਰ੍ਹੇ ਧਕਦੇ ਨੇ।'

ਉਹਦੀ ਇਸ ਗੱਲ ਨੂੰ ਸੁਣ ਸੱਤੋ ਦੇ ਜਿਵੇਂ ਕੋਈ ਕੰਡਾ ਚੁਭ ਗਿਆ ਹੋਵੇ। ਉਹਨੇ ਉਛਲ ਕੇ ਝਟ ਕਿਹਾ, 'ਜੇਕਰ ਤੂੰ ਇਹਨੂੰ ਵਾਧੂ ਸਮਝਦੀ ਏ ਤਾਂ ਮੈਨੂੰ ਦੇ ਦੇ !'

ਪਾਸ਼ੋ ਨੇ ਪਹਿਲਾਂ ਆਸ਼ਰਮ ਵਿਚ ਦਾਖਲ ਹੋਣ ਜਾ ਰਹੀ ਉਸਦੀ ਮਾਂ ਵਲ ਤਕਿਆ ਤੇ ਫੇਰ ਸੱਤੋ ਨੂੰ ਤੱਕਕੇ ਰੋਹ ਨਾਲ ਬੋਲੀ,—'ਮਾਪੇ ਹੀ ਵਾਧੂ ਹੋ ਜਾਂਦੇ ਨੇ...! ਕਦੀ ਬੱਚੇ ਵੀ ਮਾਪਿਆਂ ਲਈ ਵਾਧੂ ਹੁੰਦੇ ਨੇ ਭੈਣ ਜੀ ?' ਵਾਧੂ ਤਾਂ ਨਹੀਂ ਹੁੰਦੇ, 'ਪਰ ਮੈਂ ਆਪਣੀ ਧੀ ਇਕ ਬਿਗਾਨੀ ਜ਼ਨਾਨੀ ਦੀ ਝੋਲੀ ਪਾ ਆਈ ਹਾਂ !'

'ਤੁਸੀਂ ਜ਼ਰੂਰ ਧੀਆਂ ਨੂੰ ਨਫਰਤ ਕਰਦੇ ਹੋਵੋਗੇ !'

'ਨਹੀਂ, ਨਹੀਂ। ਬਿਲਕੁਲ ਨਹੀਂ।' ਅਤੇ ਸੱਤੋ ਫੇਰ ਡੁਸਕਣ ਲਗ ਪਈ।

'ਧੀਆਂ ਨੂੰ ਲਿਖਾਓ-ਪੜ੍ਹਾਓ ਤੇ ਨੌਕਰੀ ਕਰਾਓ। ਧੀਆਂ ਤੇ ਪੁਤਰਾਂ 'ਚ ਫਰਕ ਕੀ ਹੈ ?'

ਪਰ ਸੱਤੋ ਲਗਾਤਾਰ ਡੁਸਕ ਰਹੀ ਸੀ।

ਜਦੋਂ ਕੰਪਾਰਟਮੈਂਟ ਦੇ ਬਹੁਤ ਸਾਰੇ ਲੋਕਾਂ ਨੇ ਹੈਰਾਨੀ ਨਾਲ ਉਸਦੇ ਵਲ ਤਕਿਆ ਤਾਂ ਉਹ ਬਿਲਕੁਲ ਸੁੰਨ-ਵੱਟਾ ਬਣ ਗਈ—ਜੰਗਲ ਦੀ ਸਿਲ੍ਹ ਵਾਂਗ...। ਅਹਿਲ !

ਪਾਸ਼ੋ ਆਪਣੀ ਧੀ ਨੂੰ ਲਾਡ ਕਰਦੀ ਹੋਈ ਬੁਦਬੁਦਾ ਰਹੀ ਸੀ—'ਹਾਏ ਨੀ ਮੇਰੀ ਲਾਡੋ ! ਤੂੰ ਜੰਮਦੀ ਹੀ ਕਿਉਂ ਨਾ ਮਰ ਗਈ ?' ਲਾਡੋ ਗੁਟਕਣ ਲਗੀ—'ਹਾਏ ਮੇਰੀ ਲਾਡੋ ਧੀ ! ਤੈਨੂੰ ਕੋਈ ਨਹੀਂ ਪੁਛਦਾ ?...ਹੇਤਾਂ !...ਹਸਦੀ ਐ ! ਮਾਂ ਦੀ ਕਮਲੀ ਧੀ ! ਚਲ ਕੋਈ ਨਾਂ ਮੈਂ ਤੈਨੂੰ ਲਡਾਵਾਂਗੀ.. ਪਾਲਾਂਗੀ...ਤੇ ਵਿਆਹਵਾਂਗੀ...ਨਹੀਂ ਪੜ੍ਹਾ-ਵਾਂਗੀ ! ਤੇ......'

ਲਾਡੋ ਧੀ ਫੇਰ ਕਿਲਕਾਰੀਆਂ ਮਾਰਨ ਲਗੀ ਤੇ ਪਾਸ਼ੋ ਨੇ ਉਹਨੂੰ ਹਿੱਕ ਨਾਲ ਘੁੱਟ ਲਿਆ। ਉਸ ਵੇਲੇ ਉਹਨੇ ਆਪਣੀ ਧੀ ਦੇ ਸਿਰ ਨੂੰ ਵੀ ਪਲੋਸਿਆ ਜਿਵੇਂ ਕਿ ਉਹਦਾ ਪਤੀ ਪਰਤਣ ਲਗਾ ਧੀ ਦੇ ਸਿਰ ਨੂੰ ਪਲੋਸ ਗਿਆ ਸੀ ! ਸੱਤੋ ਆਪਣੇ ਅੰਤਰਮਨ 'ਚੋਂ ਬਾਹਰ ਨਿਕਲੀ ਤਾਂ ਉਹਦੀ ਝੋਲ ਸਖਣੀ ਸੀ, ਪਰ ਹਿਕੜੀਆਂ ਮਮਤਾ ਨਾਲ ਭਰਪੂਰ ਸਨ। ਉਹ ਫੇਰ ਕਿਤੇ ਦੂਰ ਚਲੀ ਗਈ, ਪਰ ਪਲ ਕੁ ਭਰ ਬਾਦ ਉਹ ਫੇਰ ਡੁਸਕ ਰਹੀ ਸੀ—

'ਹਾਏ ਨੀ ! ਮੇਰੀ ਪੁਤਰਾਂ ਵਰਗੀ ਧੀ !'

ਪਰ ਲੋਕ ਇਸ ਗੱਲ ਦਾ ਨਿਰਣਾ ਨਾ ਕਰ ਸਕੇ ਕਿ ਇਹ ਆਵਾਜ਼ ਦੋਵਾਂ ਜ਼ਨਾਨੀਆਂ ਵਿਚੋਂ ਕਿਸ ਦੀ ਸੀ !

ਗੱਡੀ ਪਹਿਲਾਂ ਵਾਂਗ ਹੀ ਚਲ ਰਹੀ ਸੀ ਤੇ ਧੂੜ ਉਡ ਰਹੀ ਸੀ, ਹਰ ਪਾਸੇ ਖਾਮੋਸ਼ੀ ਸੀ ਤੇ ਕਿਤੇ ਵੀ ਕੁਝ ਨਹੀਂ ਸੀ ਬਦਲਿਆ ! ਪਰ ਪਾਸ਼ੋ ਹੁਣ ਪਹਿਲਾਂ ਜਿਨੀ ਉਦਾਸ ਨਹੀਂ ਸੀ। ਉਹਨੂੰ ਏਨੀ ਤੱਸਲੀ ਤਾਂ ਜ਼ਰੂਰ ਸੀ ਕਿ ਉਹਦਾ ਪਤੀ ਘਟੋ ਘਟ ਉਹਨੂੰ ਸਟੇਸ਼ਨ ਤਕ ਛੱਡਣ ਤਾਂ ਆਇਆ ਸੀ !

—0—

## ਧਨ

- ਜੋੜੇ ਹੋਏ ਧਨ ਨੂੰ ਖਰਚ ਕਰਨਾ ਹੀ ਉਸ ਦੀ ਹਿਫ਼ਾਜ਼ਤ ਹੈ, ਜਿਸ ਤਰ੍ਹਾਂ ਤਲਾਅ ਦੇ ਪਾਣੀ ਨੂੰ ਕਢਣ ਨਾਲ ਹੀ ਉਸ ਦੀ ਰੱਖਿਆ ਹੁੰਦੀ ਹੈ। —ਚਾਂਕੀਆ
- ਰੁਪਿਆ ਐਸ਼ ਅਨੰਦ ਦਾ ਸਰਾਪ ਹੈ ਤੇ ਦੁਖਾਂ ਦਾ ਕਾਰਨ। —ਏ. ਪੀ. ਹਰਬਰਟ
- ਇਕ ਮੂਰਖ ਵੀ ਧਨ ਕਮਾ ਸਕਦਾ ਹੈ, ਪਰ ਇਸ ਨੂੰ ਖਰਚਣ ਲਈ ਇਕ ਸਿਆਣੇ ਆਦਮੀ ਦੀ ਜ਼ਰੂਰ ਜ਼ਰੂਰਤ ਹੈ। —ਸੀ. ਐਚ. ਸਪਰਜੀਅਨ
- ਦੌਲਤ ਨਰਮ ਨਰਮ ਬਿਸਤਰੇ ਖਰੀਦ ਸਕਦੀ ਹੈ, ਪਰ ਨੀਂਦ ਨਹੀਂ। ਦੌਲਤ ਮੰਦਰ ਤੇ ਮਸੀਤਾਂ ਬਣਾ ਸਕਦੀ ਹੈ, ਈਮਾਨ ਨਹੀਂ। ਦੌਲਤ ਐਨਕ ਖਰੀਦ ਸਕਦੀ ਹੈ, ਬਾਰੀਕ-ਬੀਨੀ ਨਹੀਂ। ਦੌਲਤ ਛੱਤੀ ਪ੍ਰਕਾਰ ਦੇ ਭੋਜਨ ਖਰੀਦ ਸਕਦੀ ਹੈ, ਭੁੱਖ ਨਹੀ, ਦੌਲਤ ਦੁਨੀਆਂ ਭਰ ਦੀ ਐਸ਼ ਹਾਸਲ ਕਰ ਸਕਦੀ ਹੈ, ਤੰਦਰੁਸਤੀ ਨਹੀਂ। ਦੌਲਤ ਇੱਜ਼ਤ ਦੇ ਸਕਦੀ ਹੈ, ਸੱਚੀ ਖੁਸ਼ੀ ਨਹੀਂ। ਦੌਲਤ ਕਿਤਾਬਾਂ ਹਾਸਲ ਕਰ ਸਕਦੀ ਹੈ, ਪਰ ਵਿੱਦਿਆ ਨਹੀਂ। —ਵਸੀਆ ਅਰਫਾਨਾ
- ਧਨ ਇਕਠਾ ਕਰਨ ਦੇ ਤੁੱਛ ਜਹੇ ਕੰਮ ਪਿੱਛੇ ਤਰਲੋ-ਮੱਛੀ ਹੋਣਾ ਬੜੀ ਤਰਸਯੋਗ ਹਾਲਤ ਹੈ। —ਟੈਗੋਰ
- ਧਨ ਬਾਂਹ ਜਾਂ ਲੱਤ ਵਾਂਗ ਹੈ। ਇਸ ਤੋਂ ਕੰਮ ਲਓ ਨਹੀਂ ਤਾਂ ਇਹ ਨਕਾਰਾ ਹੋ ਜਾਏਗਾ। —ਹੈਨਰੀ ਫੋਰਡ
- ਬੇਗਾਨੇ ਲੱਖ ਉਤੇ ਟੇਢੀ ਨਿਗਾਹ ਨਾਲ ਝਾਕਣ ਨਾਲੋਂ ਹਫਤੇ ਵਿੱਚ ਕਮਾਏ ਆਪਣੇ ਇਕ ਪੌਂਡ ਨੂੰ ਸਹੀਂ ਨਜ਼ਰ ਨਾਲ ਵੇਖਣਾ ਚੰਗੇਰਾ ਹੈ। —ਜ਼ਾਰਜ ਬਰਨਾਰਡ ਸ਼ਾਅ
- ਲੋੜ ਨਾਲੋਂ ਵਧ ਦੌਲਤ ਦੀ ਇਛਾ ਖਾਲੀਪਨ ਦੀ ਸੂਚਨਾ ਹੈ ਤੇ ਲੋੜ ਨਾਲੋਂ ਵੱਧ ਖਾਧੀ ਖੁਰਾਕ ਵਾਂਗ ਵਿਕਾਰ ਪੈਦਾ ਕਰਦੀ ਹੈ। —ਗੁਰਬਖਸ਼ ਸਿੰਘ
- ਪਾਣੀ ਦੀ ਪਿਆਸ ਪਾਣੀ ਪੀਣ ਨਾਲ ਮਿਟ ਜਾਂਦੀ ਹੈ, ਪਰ ਦੌਲਤ ਦੀ ਪਿਆਸ ਐਸੀ ਨਾਮੁਰਾਦ ਹੈ ਕਿ ਜਿਉਂ ਜਿਉਂ ਇਹ ਕਿਸੇ ਨੂੰ ਵਧੀਕ ਪਰਾਪਤ ਹੁੰਦੀ ਹੈ, ਦੂਣੀ ਚੌਣੀ ਹੋ ਕੇ ਭੜਕਦੀ ਹੈ। —ਨਾਨਕ ਸਿੰਘ

ਕਹਾਣੀ

# ਛੁਟਕਾਰਾ ਮਿਲ ਗਿਆ

—ਹਰਵਿੰਦਰ ਮਾਨ

ਅਜੇ ਵੀਹਾਂ ਨੂੰ ਨਹੀਂ ਅੱਪੜਿਆ, ਪਰ ਪਾਤ ਬਹੁਤ ਚਿਕਨੇ ਹਨ। ਬੀ. ਏ. ਕਰ ਰਿਹਾ ਹੈ, ਪਰ ਕਹਾਣੀ ਰਚਨਾ ਵਿਚ ਵੀ ਪੌਡੇ ਚੜ੍ਹ ਰਿਹਾ ਹੈ। ਇਕ ਤ੍ਰਮਾਸਿਕ "ਅਲੰਕਾਰ" ਵੀ ਲੁਧਿਆਣੇ ਤੋਂ ਕੱਢਦਾ ਰਿਹਾ ਹੈ। ਕਹਾਣੀ ਵਿਚ ਬਹੁਤੀ ਆਪਣੀ ਪੋਚ ਵਾਲੀ ਅੰਤਰ-ਮੁੱਖਤਾ ਦੀ ਤੇ ਲਿੰਗ-ਭੁਖ-ਪ੍ਰਗਟਾਵੇ ਦੀ ਰੁਚੀ ਦੀ ਪ੍ਰਤੀਨਿਧਤਾ ਕਰਦਾ ਹੈ, ਪਰ ਲਗਦਾ ਹੈ—ਜ਼ਿੰਦਗੀ ਦੀਆਂ ਬਿਖਮ ਰਾਹਾਂ ਨੇ ਹੁਣ ਇਕ ਵੱਖਰੀ ਰਾਹੇ ਤੋਰ ਲਿਆ ਹੈ—ਦੇਖੋ...... ?

—ਸੰਪਾਦਕ

ਹੱਥ 'ਚ ਪੰਜਾਂ ਦਾ ਨੋਟ ਫੜੀ ਦੀਪੇ ਨੇ ਮੂੰਹ 'ਤੋਂ ਪਸੀਨੇ ਨੂੰ ਪੂੰਜਿਆ।

ਉਸ ਢੱਲਦੇ ਸੂਰਜ ਵੱਲ ਦੇਖਿਆ ਤੇ ਥੱਕੇ ਘਰ ਮੁੜਦੇ ਸੂਰਜ ਵਾਂਗ ਤੇਜ਼ ਕਦਮਾਂ ਨਾਲ ਘਰ ਵੱਲ ਤੁਰ ਪਿਆ।

ਸਾਰੇ ਦਿਨ ਦੀ ਕਮਾਈ ਉਹਦੇ ਹੱਥ ਵਿਚ ਸੀ, ਖ਼ੂਨ ਪਸੀਨੇ ਦੀ ਕਮਾਈ, ਲੱਕ ਤੋੜਵੀਂ ਮਿਹਨਤ ਦੀ ਕਮਾਈ—ਸਿਰਫ਼ ਪੰਜ ਰੁਪਏ। ਬੱਸ ਸਿਰਫ ਇਕ ਨੋਟ ਤੇ ਕੰਮ...... !

ਉਸ ਨੋਟ ਨੂੰ ਆਪਣੇ ਹੱਥ 'ਚ ਇੰਜ ਜਕੜਿਆ ਹੋਇਆ ਸੀ, ਜਿਵੇਂ ਉਹਦੇ ਜੀਵਨ ਦੀ ਅਮੁੱਲ ਪੂੰਜੀ ਹੋਵੇ। ਹੈ ਵੀ ਤਾਂ ਅਮੁੱਲ ਪੂੰਜੀ ਹੀ ਸੀ।

—ਇਸੇ ਨੋਟ ਨਾਲ ਉਹਦੇ ਘਰ ਤਿੰਨਾਂ ਦਿਨਾਂ ਤੋਂ ਠੰਡੇ ਚੁੱਲ੍ਹੇ ਨੇ ਤੱਪਣਾ ਸੀ।

—ਇਸੇ ਨੋਟ ਨਾਲ ਓਨ ਆਪਣੇ ਬੀਮਾਰ ਮੁੰਡੇ ਲਈ ਦਵਾਈ ਲਿਆਉਣੀ ਸੀ।

—ਇਸੇ ਨੋਟ ਨਾਲ ਆਪਣੀ ਗੁੱਡੋ ਲਈ, ਜੋ ਬਾਕੀ ਪੰਜਾਂ 'ਤੋਂ ਵੱਡੀ ਸੀ, ਸਲਵਾਰ ਲਿਆਉਣੀ ਸੀ, ਤਾਂ ਕਿ ਝੁੱਗੀ ਕੋਲੋਂ ਲੰਘਦੇ ਮੁੰਡੇ-ਮੁਸ਼ਟੰਡੇ ਉਹਦੀ ਧੀ ਦਾ ਨੰਗੇਜ ਨਾ ਵੇਖ ਸਕਣ।

ਸਵੇਰੇ ਉਸ ਨੂੰ ਮਰਨ ਲਈ ਥਾਂ ਨਹੀਂ ਸੀ ਲੱਭੀ, ਝੁੱਗੀ ਕੋਲੋਂ ਲੰਘਦੇ ਜਦ ਦੋ ਕਾਲਜੀਏਟਾਂ ਨੇ ਕਿਹਾ ਸੀ—ਵੇਖ ਉਏ ਹੀਰਾ, ਕਿਵੇਂ ਗੰਦ 'ਚ ਰੁਲਦੈ।

—ਆ ਜਾ ਸੁਹਣੀਏ ਇਕ ਰਾਤ ਲਈ, ਫੇਰ ਚਾਹੇ ਜਿੰਨੇ ਮਰਜ਼ੀ ਸੂਟ ਹੰਡਾਵੀਂ...।

ਦੀਪਾ ਦੜ ਵੱਟ ਕੇ ਟੁੱਟੇ ਮੰਜੇ 'ਤੇ ਪਿਆ ਰਿਹਾ, ਕਰਦਾ ਵੀ ਤਾਂ ਕੀ ? ਬੱਸ ਉਹਨੂੰ ਨਿੱਤ ਜੁਆਨ ਹੁੰਦੀ ਆਪਣੀ ਧੀ 'ਤੇ ਬਹੁਤ ਗੁੱਸਾ ਆਇਆ ਸੀ—ਸਾਲੀ ਡੇਕ ਆਂਗੂ ਨਿੱਤ ਵਧੀ ਜਾ ਰਹੀ ਏ...।

...ਤੇ ਹੁਣ ਉਸ ਆਪਣੀ ਧੀ ਲਈ ਸਲਵਾਰ ਦਾ ਕਪੜਾ ਜ਼ਰੂਰ ਲੈ ਕੇ ਜਾਣਾ ਸੀ—ਇਸ ਨੋਟ ਨਾਲ।

ਤੁਰੇ ਜਾਂਦੇ ਨੇ ਸੂਰਜ ਵੱਲ ਫੇਰ ਉਸ ਤੱਕਿਆ ਤਾਂ ਸੂਰਜ ਦੀਆਂ ਕਿਰਨਾਂ 'ਚ ਉਹਦਾ ਚਿਹਰਾ ਪੰਜਾਂ ਰੁਪਈਆਂ ਦੀ ਚਮਕ ਦੇ ਗਇਆ। ਤਿੰਨਾਂ ਦਿਨਾਂ ਦੀ ਭਾਲ ਬਾਅਦ ਮਸੀਂ ਤਾਂ ਉਹਨੂੰ ਅੱਜ ਕੰਮ ਮਿਲਿਆ ਸੀ...

ਉਸ ਪੈਰਾਂ ਦੀ ਚਾਲ ਨੂੰ ਤੇਜ਼, ਹੋਰ ਤੇਜ਼ ਕਰ ਦਿਤਾ—ਕਿਤੇ ਬਜ਼ਾਰ ਹੀ ਨਾ ਬੰਦ ਹੋ ਜਾਵੇ ਤੇ ਮੈਂ...

...ਸਿਰਫ ਇਕ ਰੁਪਏ ਨਾਲ...ਜੀ ਹਾਂ, ਸਿਰਫ ਇਕ ਰੁਪਏ ਨਾਲ ਲੱਖਾਂ ਰੁਪਏ।

ਬਾਊ ਜੀ...ਭੈਣ ਜੀ...ਬੀਬੀ ਜੀ...ਸਰਦਾਰ ਸਹਿਬ... ਸਿਰਫ ਇਕ ਰੁਪਏ ਦਾ ਟਿਕਟ...ਪੰਜਾਬ ਸਟੇਟ ਲਾਟਰੀ ਦਾ ਟਿਕਟ।

...ਪਪੂ ਦੇ ਨਾਂਅ...ਪਪੂ ਦੀ ਮੱਮੀ ਦੇ ਨਾਂਅ...ਗੁੱਡੀ ਦੇ ਨਾਂਅ...ਕਿਸੇ ਦੇ ਨਾਂਅ ਤੇ ਟਿਕਟ ਖਰੀਦੋ ਤੇ ਕਿਸਮਤ ਬਦਲੋ।

—ਕਿਸਮਤ ਨੂੰ ਬਦਲਦੇ ਦੇਰ ਨਹੀਂ ਲੱਗਦੀ! ਅੱਜ ਦੀ ਰਾਤ ਵਿਚਾਲੇ, ਸਵੇਰੇ ਨੋਟਾਂ ਦੇ ਢੇਰ ਲੱਗ ਜਾਣਗੇ ਤੇ ਨੋਟ ਗਿਣਦੇ-ਗਿਣਦੇ ਪੋਟੇ ਘੱਸ ਜਾਣਗੇ ਤੇ ਨੋਟ ਗਿਣੇ ਨਹੀਂ ਜਾਣੇ।...ਮੁੱਖ ਮੰਤਰੀ ਪੰਜਾਬ ਆਪਣੇ ਹੱਥੀਂ ਖੁਸ਼ਕਿਸਮਤ ਨੂੰ ਇਨਾਮ ਦੇਣਗੇ...

—ਦੁੱਧ ਨੂੰ ਜਾਗ ਲਾਉਣ ਦੀ ਲੋੜ ਹੈ। ਸਿਰਫ਼ ਇਕ ਰੁਪਏ ਨਾਲ।...

ਦੀਪਾ ਧਿਆਨ ਨਾਲ ਲਾਟਰੀ ਵਾਲੇ ਦੀ ਆਵਾਜ਼ ਸੁਨਣ ਲੱਗਾ, ਜੋ ਦੂਰੋਂ ਲਾਊਡ ਸਪੀਕਰ ਰਾਹੀਂ ਉਹਦੇ ਕੰਨਾਂ ਨਾਲ ਟਕਰਾ ਰਹੀ ਸੀ।

— ਘੁੱਗੀ ਰੰਗੀ ਕਾਰ...ਚੰਡੀਗੜ੍ਹ 'ਚ ਤ੍ਰਿੰਨ ਮੰਜ਼ਲਾਂ ਕੋਠੀ...ਅੱਗੇ-ਪਿਛੇ ਨੌਕਰ-ਚਾਕਰ...ਜੇਬਾਂ ਨੋਟਾਂ ਨਾਲ ਭਰੀਆਂ ਹੋਈਆਂ। ਸਿਰਫ ਇਕ ਰਾਤ ਬਾਕੀ...ਦੁੱਖਾਂ ਤੋਂ ਛੁਟਕਾਰਾ ਪਾਓ—ਸਿਰਫ਼ ਇਕ ਰੁਪਏ ਨਾਲ...।

...ਪੰਜਾਬ ਸਟੇਟ ਲਾਟਰੀ ਦਾ ਟਿਕਟ ਇੱਕ ਰੁਪਏ ਦਾ ਤੇ ਇਨਾਮ...ਇਨਾਮ ਢਾਈ ਲੱਖ ਰੁਪਏ...। ਬਿਨਾਂ ਸੋਚੇ ਟਿਕਟ ਖਰੀਦੋ, ਹੋ ਸਕਦੈ ਉਹ ਖੁਸ਼ਨਸੀਬ ਤੁਸੀਂ ਹੀ ਹੋਵੋ, ਜੀਹਦਾ ਘਰ ਸਵੇਰੇ ਡਾਕੀਆ ਲੱਭਦਾ ਫਿਰੇ...

ਇਕ ਰੁਪਏ ਨਾਲ ਦੁੱਖਾਂ ਤੋਂ ਛੁਟਕਾਰਾ...ਸਿਰਫ਼ ਇਕ ਰੁਪਏ ਨਾਲ...

ਦੀਪੇ ਨੇ ਹੱਥ 'ਚ ਫੜੇ ਨੋਟ ਨੂੰ ਹੋਰ ਜ਼ੋਰ ਨਾਲ ਘੁਟਿਆ ਤੇ ਬਜ਼ਾਰ ਵਲ ਤੁਰ ਪਿਆ।

ਆਵਾਜ਼ ਉਸ਼ ਦੇ ਕੰਨੀ ਫੇਰ ਟਕਰਾਈ—

—ਸਵੇਰੇ ਅਖਬਾਰਾਂ 'ਚ ਤੁਹਾਡਾ ਨਾਂਅ ਹੋਊ...ਲੋਕ ਗਲਾਂ 'ਚ ਹਾਰ ਪਾਉਣਗੇ। ਮੁਖ ਮੰਤਰੀ ਨਾਲ ਫੋਟੋ...ਸਿਰਫ ਇੱਕ ਰੁਪਏ ਨਾਲ... ਬਸ ਗਿਣਤੀ ਦੀਆਂ ਕੁਝ ਕੁ ਟਿਕਟਾਂ। ਸੋਚਦੇ ਕੀ ਹੋ? ਆਓ ਤੇ...

ਦੀਪਾ ਲਾਟਰੀ ਵਾਲਿਆਂ ਦੀ ਕਾਰ ਲਾਗੇ ਜਾ ਖੜ੍ਹਾ ਹੋਇਆ।

—ਕੱਲ੍ਹ ਛੋਟੂ ਨੂੰ ਗਲੀ 'ਚੋਂ ਠਿਆਨੀ ਲੱਭੀ ਸੀ। ਦੀਪੇ ਦੇ ਦਿਲ 'ਚ ਖਿਆਲ ਆਇਆ, ਛੋਟੂ ਬੜੀ ਚੰਗੀ ਕਿਸਮਤ ਵਾਲਾ ਏ...

—ਹਾਂ, ਛੋਟੂ ਦੀ ਕਿਸਮਤ ਬਹੁਤ ਚੰਗੀ ਏ। ਉਸ ਸੋਚਿਆ ਤੇ ਉਹਦੇ ਨਾਂਅ ਟਿਕਟ ਖਰੀਦ ਲਈ।

ਉਸ ਟਿਕਟ ਨੂੰ ਘੁਟ ਕੇ ਫਟੇ ਹੋਏ ਰੁਮਾਲ 'ਚ ਬੰਨ ਲਿਆ ਤੇ ਸਵੇਰ ਦੀ ਉਡੀਕ 'ਚ ਘਰ ਵਲ ਤੁਰ ਪਿਆ।

ਹਾਲੇ ਤੀਕ ਲਾਟਰੀ ਵਾਲੇ ਦੀ ਆਵਾਜ਼ ਉਹਦੇ ਕੰਨੀ ਰੱਸ ਘੋਲ ਰਹੀ ਸੀ।

ਦੀਪੇ ਨੇ ਰੁਮਾਲ ਦੇ ਲੜ ਬੱਝੀ ਟਿਕਟ ਨੂੰ ਟੋਹਿਆ ਕਿ ਕਿਤੇ ਖਿਸਕ ਤਾਂ ਨਹੀਂ ਗਈ। ਟਿਕਟ ਨੂੰ ਵੇਖ ਉਹਨੂੰ ਲੱਗਿਆ—ਉਹ ਖੁਸ਼ਨਸੀਬ ਉਹੀ ਹੈ, ਪਹਿਲਾ ਇਨਾਮ ਉਸੇ ਦਾ ਹੋਵੇਗਾ।

ਸਵੇਰੇ ਉਸ ਕੋਲ ਕਾਰ ਹੋਵੇਗੀ, ਟੁੱਟੀ ਝੌਂਪੜੀ ਦੀ ਥਾਂ ਤਿੰਨ ਮੰਜ਼ਲਾਂ ਸ਼ਾਨਦਾਰ ਕੋਠੀ। ਬੱਚਿਆਂ ਲਈ ਅਲਗ ਬੰਗਲਾ। ਸਿਰਫ਼ ਇਕ ਰਾਤ ਦੀ ਹੀ ਤਾਂ ਗੱਲ ਹੈ, ਸਵੇਰੇ ਉਹਨੂੰ ਸਾਰਿਆਂ ਦੁੱਖਾਂ ਤੇ ਛੁਟਕਾਰਾ ਮਿਲ ਜਾਵੇਗਾ—

ਚੁੱਲ੍ਹਾ ਕਦੇ ਠੰਡਾ ਨਹੀਂ ਹੋਵੇਗਾ...ਬੱਚੇ ਕਦੇ ਬਿਮਾਰ ਨਹੀਂ ਹੋਣਗੇ, ਕਦੇ ਕੁੜੀ ਦੀ ਸਲਵਾਰ ਨਹੀਂ ਫਟੇਗੀ...ਸਭ ਕੁਝ ਬਦਲ ਜਾਵੇਗਾ—ਸਿਰਫ਼ ਅਜ ਦੀ ਰਾਤ ਬਾਅਦ...

ਕਈ ਕੁਝ ਸੋਚਦਾ ਦੀਪਾ ਸੜਕ ਦੇ ਕਿਨਾਰੇ ਤੁਰਿਆ ਜਾ ਰਿਹਾ ਸੀ। ਖਿਆਲਾਂ ਦੇ ਸਫ਼ਰ 'ਚ ਉਹਨੂੰ ਪਤਾ ਹੀ ਨਾ ਲੱਗਿਆ ਕਿ ਉਹ ਕਦ ਸੜਕ ਦੇ ਗੱਭੇ ਆ ਗਿਆ।

—ਉਸ ਕੋਲ ਕੀ ਕੁਝ ਨਹੀਂ ਹੋਵੇਗਾ—ਦੀਪਾ ਸੋਚ ਹੀ ਰਿਹਾ ਸੀ ਕਿ ਇਕ ਕਾਰ ਉਹਨੂੰ ਲਿਤਾੜਦੀ ਹੋਈ ਤੇਜ਼ੀ ਨਾਲ ਅੱਗੇ ਲੰਘ ਗਈ। ਖੂਨ 'ਚ ਲੱਥ-ਪੱਥ ਦੀਪਾ ਸੜਕ 'ਚ ਪਿਆ ਸੀ। ਦੋ ਘੜੀ ਟਰੈਫਿਕ ਜਾਮ ਹੋਈ—ਪੁਲਿਸ ਆਈ ਤੇ ਲਾਸ਼ ਚੁਕਵਾ ਦਿਤੀ ਗਈ।

ਦੂਰੋਂ ਲਾਟਰੀ ਵਾਲੇ ਦੀ ਆਵਾਜ਼ ਹਾਲੇ ਵੀ ਆ ਰਹੀ ਸੀ—ਸਿਰਫ਼ ਇਕ ਰੁਪਏ ਨਾਲ......ਤੇ ਦੀਪੇ ਨੂੰ ਸੱਚੀਂ ਮੁੱਚੀਂ ਛੁਟਕਾਰਾ ਮਿਲ ਗਿਆ ਸੀ...

# ਪੰਜ ਕਵਿਤਾਵਾਂ

ਗੁਰਭਜਨ ਗਿੱਲ

**ਰੁਟੀਨ**

ਰੋਜ਼ ਵਾਂਗ ਹੀ ਅੱਜ ਦਾ ਦਿਨ ਵੀ
ਹੱਥਾਂ ਦੇ ਵਿਚ ਮਰ ਜਾਣਾ ਹੈ।
ਬਿਨ ਅਫ਼ਸੋਸ ਚਿਖਾ ਸੜ ਬਲ ਕੇ
ਬੁਝ ਜਾਣੀ ਹੈ।
ਰਾਖ਼ ਦੀ ਗਠੜੀ ਨੂੰ ਵਿਰਲਾਪਾਂ ਦੀ ਸਿੱਲ੍ਹ ਚੜ੍ਹਨੀ।
ਬੀਤ ਗਏ ਦੀ ਯਾਦ ਪੁਰਾਣੀ ਜਦ ਆਉਂਦੀ ਹੈ
ਚੇਤੇ ਕਰਕੇ ਰੋ ਛੱਡਣਾ ਹੈ
ਕੱਲ ਵਾਂਗੂੰ ਫਿਰ ਅੱਜ ਦਾ ਦਿਨ ਵੀ
ਹੱਥਾਂ ਦੇ ਵਿਚ ਮਰ ਜਾਣਾ ਹੈ।

**ਬੇਚੈਨੀ**

ਬਿਨਾ ਵਜ੍ਹਾ ਹੀ ਧੁੱਪ ਲੜਦੀ ਹੈ
ਕੰਡਿਆਂ ਵਾਕੁਣ ਚੁਭ ਰਹੀਆਂ ਸੂਰਜ ਦੀਆਂ ਕਿਰਨਾਂ
ਮਹਿਫ਼ਲ ਦੇ ਵਿਚ ਹੱਸਦੇ ਲੋਕੀਂ ਫਿੱਕੇ ਜਾਪਣ
ਪਤਾ ਨਹੀਂ ਮੈਨੂੰ ਕੀ ਲੜਿਆ ਹੈ ?
ਘਰ ਵਿਚ ਉੱਕਾ ਜੀ ਨਹੀਂ ਲੱਗਦਾ
ਘਰ ਬਿਨ ਇਕ ਪਲ ਰਹਿ ਨਹੀਂ ਸਕਦਾ
ਗੱਲ ਗੱਲ ਉਤੇ ਖਿਝ ਜਾਂਦਾ ਹਾਂ

**ਭਰਮ**

ਉਹ ਕੋਈ ਪਰਛਾਵਾਂ ਹੋਊ
ਤੇਰੇ ਘਰ ਦੇ ਬਾਹਰ ਖੜਾ
ਮੈਂ ਤਾਂ ਆਪਣੇ ਘਰ ਵੀ ਯਾਰਾ
ਕਈ ਦਿਨ ਹੋ ਗਏ, ਵੜਿਆ ਨਹੀਂ।

**ਰੰਗ**

ਕੋਰਾ ਸਾਂ ਉੱਕਾ ਹੀ ਮੈਂ ਤਾਂ
ਤੈਥੋਂ ਪਹਿਲਾਂ
ਫੇਰੇ ਰੰਗ ਨੂੰ ਸਾਂਭ ਰਿਹਾ ਹਾਂ
ਤੇਰੇ ਮਗਰੋਂ

**ਵਰਤਮਾਨ**

ਗਰਦ ਚੜ੍ਹੀ ਅਸਮਾਨੇ
ਰਾਤਾਂ ਕਾਲੀਆਂ
ਮਾਵਾਂ ਪੁੱਤ ਗਵਾ ਲਏ
ਪੁੱਤਾਂ ਵਾਲੀਆਂ
ਬੋਹੜਾਂ ਦੇ ਪੱਬ ਡੋਲਣ
ਹਿੱਲਣ ਟਾਹਲੀਆਂ
ਇਕ ਦੂਜੇ ਨੂੰ ਘੂਰਨ
ਜੀਜੇ ਸਾਲੀਆਂ
ਗਰਦ ਚੜ੍ਹੀ ਅਸਮਾਨੇ......
ਰਾਤਾਂ ਕਾਲੀਆਂ

410, ਕ੍ਰਿਸ਼ਨਾ ਨਗਰ
ਸਿਵਿਲ ਲਾਈਨਜ਼
ਲੁਧਿਆਣਾ

# ਗੀਤ

ਮਹਿੰਦਰ ਰਾਮਪੁਰੀ

ਤੇਰੇ ਕੋਲ ਫੁੱਲਾਂ ਦੀ ਬਹਾਰ ਮਾਲਣੇ,
ਇੱਕ ਫੁੱਲ ਦੇਈਂ ਨੀ ਉਧਾਰ ਹਾਨਣੇ
ਇੱਕੋ ਜੇਹੀ ਫੁੱਲ ਅਤੇ ਪਿਆਰ ਦੀ ਤਾਸੀਰ ਹੁੰਦੀ,
ਦੋਵੇਂ ਜਣੇ ਖਿੜਨਾਂ ਹੀ ਦੱਸਦੇ।
ਫੇਰ ਭੀ ਪਿਆਰ ਵਿੱਚ ਕਦੇ ਕਦੇ ਰੋਈਦਾ ਹੈ,
ਫੁੱਲ ਸਦਾ ਖਿੜਦੇ ਤੇ ਹੱਸਦੇ।
ਏਸੇ ਲਈ ਕਦੇ ਫੁੱਲ ਪਿਆਰ ਤੋਂ ਹੁਸੀਨ ਦਿੱਸੇ
ਕਦੇ ਚੰਗਾ ਲੱਗੇ ਤੇਰਾ ਪਿਆਰ ਹਾਨਣੇ...
ਰੂਪ ਤੇਰਾ ਫੁੱਲਾਂ ਨਾਲ ਸਜੀ ਹੋਈ ਡਾਲ ਵਾਂਗ
ਮਹਿਕਾਂ 'ਚ ਮੱਤੀ ਹੋਈ ਵਾਸ਼ਨਾ।
ਗੁਣਾਂ ਦੇ ਪੁਜਾਰੀ ਅਸੀਂ ਏਸੇ ਲਈ ਕਰਦੇ ਹਾਂ,
ਦਿਨੇ ਰਾਤ ਤੇਰੀ ਹੀ ਉਪਾਸ਼ਨਾਂ
ਖ਼ੁਸ਼ਬੂ ਤੋਂ ਬਿਨਾਂ ਜਿੰਦ ਲਾਸ਼ ਦੇ ਸਮਾਨ ਜਾਣ
ਫੁੱਲ ਹੁੰਦੇ ਰੂਹ ਦਾ ਸ਼ਿੰਗਾਰ ਹਾਨਣੇ।...
ਫੁੱਲਾਂ ਨੂੰ ਉਗਾਣ ਵਾਲੇ ਸੁੱਚੇ ਹੋਣ ਸੱਚ ਵਾਂਗ,
ਏਸੇ ਲਈ ਸੁੱਚਿਆਂ ਨੂੰ ਪੂਜੀਏ।
ਤੇਰੇ ਦਰਬਾਰ ਸਾਡੀ ਜਿੰਦ ਧੁਖੇ ਧੂਫ ਵਾਂਗ.
ਹੋਰ ਕੋਈ ਲੋੜ ਨਹੀਂ ਦੂਜੀ ਏ
ਸੁਹਣੇ ਗੁਲਦਸਤਿਆਂ ਨੂੰ ਚੁੰਮ ਚੁੰਮ ਖੀਵੀਏ
ਜ਼ਿੰਦਗੀ ਤੇ ਆਏ ਜੇ ਨਿਖਾਰ ਹਾਨਣੇ।...

ਰਾਮ ਪੁਰ (ਦੋਰਾਹਾ) (ਲੁਧਿਆਣਾ)

## ਗ਼ਜ਼ਲ

ਮਾਸਟਰ ਅਮਰੀਕ ਸਿੰਘ

ਦੋਸਤੀ ਅਜ ਕੱਲ, ਬੜੀ ਬਦਨਾਮ ਹੈ
ਬੇ ਵਫਾਈ ਏਸ ਦਾ ਅੰਜਾਮ ਹੈ
ਨਾ ਕਰੋ ਅੱਜ ਗੱਲ ਵਫ਼ਾ ਦੀ ਨਾ ਕਰੋ
ਹਰ ਹਕੀਕਤ ਬੱਸ ਖਇਆਲੇ ਖ਼ਾਮ ਹੈ
ਲਾਿਆਂ ਦੀ ਲਾਮ ਡੋਰੀ ਤੋਂ ਬਿਨਾਂ
ਕੁਝ ਨਹੀਂ ਧੋਖੇ ਦਾ ਦੂਜਾ ਨਾਮ ਹੈ।।
ਬੇ-ਮੁਰੱਵਤ ਸਭ ਨੇ ਸ਼ਕਲਾਂ ਭੋਲੀਆਂ
ਜ਼ਹਿਰ ਭਰਿਆ ਸਾਕੀਆ ਹਰ ਜਾਮ ਹੈ
ਆਜ਼ਮਾ ਸਭ ਦੋਸਤਾਂ ਨੂੰ ਵੇਖਿਐ,
ਹੋਰ ਪਰਖਾਂ ? ਕੋਸ਼ਿਸ਼ ਨਾਕਾਮ ਹੈ,
ਪਿਆਰ ਜੋ ਦਿਸਦਾ ਏ ਅਸਲੋਂ ਨਕਲ ਹੈ,
ਜਿਸ ਤਰ੍ਹਾਂ ਨਾਟਕ ਦਾ ਨਕਲੀ ਰਾਮ ਹੈ,
ਕੋਈ ਹਮਦਰਦਾਂ ਚੋਂ ਅਜ ਮਿਲਿਆ ਨਹੀਂ
ਤਾਂ ਹੀ ਜ਼ਖਮਾਂ ਨੂੰ ਵੀ ਕੁਝ ਆਰਾਮ ਹੈ
ਮਤਲਬਾਂ ਗਰਜ਼ਾਂ ਦੀ ਦੁਰਗੰਧ ਹਰ ਜਗ੍ਹਾ
ਫੈਲਦੇ ਜਾਵਣ ਦਾ ਸਭ ਪੈਗ਼ਾਮ ਹੈ
ਕੌਣ ਅਪਣੇ ਫਰਜ਼ ਨੂੰ ਪਹਿਚਾਨਦੇ
ਦੂਸਰੇ ਦੇ ਸਿਰ ਹੀ ਹਰ ਇਲਜ਼ਾਮ ਹੈ
ਉਮਰ ਭਰ ਕਿਸਨੇ ਹੈ ਜੋਬਨ ਮਾਣਿਆ
ਹਰ ਸੁਭਾ ਆਖਰ ਨੂੰ ਹੋਣੀ ਸ਼ਾਮ ਹੈ
ਕਰਨਗੇ ਸਾਰੇ ਖੁਸ਼ਾਮਦ ਹਰ ਘੜੀ
ਜਦ ਰਹੇ ਪੱਲੇ ਕਿਸੇ ਦੇ ਦਾਮ ਹੈ

ਪਿੰਡ ਤੇ ਡਾਕ ਅਮ੍ਰਿਤਸਰ (ਸਿਰਸਾ)

## ਅੱਗ ਦੀਆ ਪੰਡਾਂ

ਗੁਰਬਖਸ਼ ਸਿੰਘ 'ਨਾਥ'

ਸਿਖੋ ਨੀ ਕੋਈ ਆ ਕੇ ਬੱਤੀਆਂ
ਵੰਡੋ ਨੀ ਖੁਸ਼ਬੋਈਆਂ—!
ਸਿਖਰ ਦੁਪਹਿਰੇ ਰੁਖ ਸਾਡੇ ਦੀਆਂ
ਨੀ ! ਤ੍ਰਕਾਲਾਂ ਹੋਈਆਂ—!
ਸੱਜ ਵਿਆਹੀਆਂ ਅੱਜ ਨੀ ਮਾਏ
ਹੱਥ ਮਹਿੰਦੀ ਕੁਰਲਾਵੇ—!
ਇਹ ਜੋ ਕਿਰਨਾਂ ਸਿਖਰ ਦੁਪਹਿਰੇ
ਵਿਚ ਚੌਰਾਹੇ ਮੋਈਆਂ—!
ਅੰਤ ਸਮੇਂ ਹੋ ਸੇਕੋਂ ਸੱਖਣੇ
ਭੀੜ ਦਰਾਂ ਨੂੰ ਰੋਏ—!
ਸਾਰੀ ਉਮਰਾਂ ਸਿਰੀਂ ਜ੍ਹਿਨਾਂ ਨੇ
ਅੱਗ ਦੀਆਂ ਪੰਡਾਂ ਢੋਈਆਂ—!

(ਮਾ: ਡਾ. ਦੇਵਿੰਦਰ ਸਿੰਘ ਮਾਈ ਹੀਰਾਂ ਗੇਟ ਜਲੰਧਰ)

## ਰੁਝੇਵੇਂ

ਗੁਰਚਰਨ ਸਿੰਘ ਚਰਨ

ਹਰ ਰੋਜ਼ ਕੰਮ ਤੋਂ ਵੇਹਲਾ ਹੋ
ਮੈਂ ਟੈਲੀਫੂਨ ਦਾ ਚੋਂਗਾ ਚੁਕਦਾ
ਨੰਬਰ ਘੁਮਾਦਾ
ਹਮੇਸ਼ਾਂ ਨੰਬਰ ਰੁਕਿਆ ਮਿਲਦਾ
ਮੈਂ ਹਰ ਵਾਰ ਟੈਲੀਫੂਨ ਦੀ ਸ਼ਿਕਾਇਤ ਕਰਦਾ
ਪਰ ਜਦ ਮੈਂ ਅਪਣਾ ਨੰਬਰ ਦਸਦਾ
ਤਾਂ ਜੁਆਬ ਮਿਲਦਾ
ਜਨਾਬ ਕਦੇ ਕਿਸੇ ਹੋਰ ਦਾ
ਨੰਬਰ ਮੰਗ ਲਿਆ ਕਰੋ
(ਤੁਸੀਂ ਹਰ ਵਾਰ ਅਪਣਾ ਨੰਬਰ ਹੀ- - -! ? ? ! !)

# ਦੋ ਕਵਿਤਾਵਾਂ

—ਆਤਮਜੀਤ ਸਿੰਘ

## ਬੋੜ੍ਹ ਵਿਅਕਤੀ

ਨਿਤ ਦਿਨ ਵਾਂਗੂੰ
ਘਰ ਦੀਆਂ ਘਟਦੀਆਂ ਵਸੱਤਾਂ ਜਿਉਂ
ਨਿਤ ਨਿਤ ਹੀ
ਮੈਂ ਮਿਤਰਾਂ ਤੋਂ ਹੀਨ ਹੋ ਰਿਹਾਂ।
ਜਿਵੇਂ ਇਕੱਲਾ
ਮਾਰੂ ਯੁਧ ਤੋਂ ਪਿਛੋਂ
ਜੰਗਲ ਦੇ ਵਿਚ ਬੋੜ ਕੋਈ;
ਸਾਂਭੀ ਫਿਰੇ ਬੀਤੀਆਂ ਯਾਦਾਂ।
ਉਸ ਬੋੜ੍ਹ ਦੇ ਵਾਂਗੂੰ
ਮੈਂ ਵੀ—
ਆਪਣੇ ਪੱਤੇ ਪੱਤੇ
ਡਾਲ ਡਾਲ ਤੋਂ ਹੁੰਦੀ ਹੋਈ
ਜੜ੍ਹ ਦੇ ਰੇਸ਼ੇ ਰੇਸ਼ੇ ਤੀਕਰ
ਹਰ ਇਕ ਯਾਦ ਹਾਂ ਸਾਂਭੀ ਬੈਠਾ।
ਨਿਤ ਦਿਨ—
ਘਟਦੀਆਂ ਵਸੱਤਾਂ ਵਧਦੀਆਂ ਲੋੜਾਂ
ਕਿਰਦੇ ਮਿਤਰਾਂ ਤੋਂ,
ਮੈਂ ਵਿਅਕੱਤਵ ਦੀ
ਸੰਪਨਤਾ ਨੂੰ ਛੂਹਿਆ ਹੈ।
ਮੈਂ ਇਕ ਸੰਪਨ
ਬੋੜ੍ਹ ਵਿਅਕੱਤੀ ਬਣਿਆਂ ਹਾਂ।

## ਅਵਸਰ

ਮੈਂ ਜਦੋਂ ਵੀ
ਕੋਈ ਗੁਲੇਲ ਚੁੱਕੀ ਹੈ —
ਤਾਂ ਇਕੋ ਗੁਲੇਲੇ ਸੰਗ
ਦੋ ਪੰਛੀ ਢੁੰਡਣੇ ਦੀ
ਮਨ 'ਚ ਠਾਨੀ ਹੈ।
ਕਦੇ ਪੰਛੀ
ਨਜ਼ਰ ਦੀ ਪਕੱੜ 'ਚੋਂ
ਬਾਹਰ ਹੋ ਜਾਂਦੇ ਰਹੇ
ਕਦੇ ਗੁਲੇਲ
ਗੁਲੇਲਿਉਂ ਸੱਖਣੀ ਰਹੀ।
ਪਰ ਕੁਝ ਸਮੇਂ
ਅਜਿਹੇ ਵੀ ਆਉਂਦੇ ਰਹੇ—
ਪੰਛੀ—
ਨਜ਼ਰ ਦੀ ਪੱਕੜ ਅੰਦਰ ਹੀ ਰਹੇ।
ਨਜ਼ਰਾਂ 'ਚ ਚੌਕਸੀ
ਗੁਲੇਲ 'ਚ ਤਣਾਅ ਰਿਹਾ।
ਪਰ ਇਕ ਪੱਲ 'ਚ ਹੀ—
ਪੰਛੀਆਂ ਦੀ ਛਟਪਟਾਹਟ
ਕਿਆਸ ਕੇ
ਸਾਰੀ 'ਸ਼ਕਤੀ'
ਹਰਨ ਹੋ ਜਾਂਦੀ ਰਹੀ;
ਤੇ ਇਕ ਪੱਲ ਪਿਛੋਂ—
ਨਾ ਨਜ਼ਰ ਦੀ ਪਕੱੜ
ਨਾ ਚੌਕਸੀ
ਨਾ ਤਣਾਅ ਰਹੇ।
ਇਉਂ—
ਮੈਂ ਸਦਾ ਹੀ ਹਰਿਆ ਰਿਹਾ
ਹਰਿਆ ਰਿਹਾ।

# ਛਬੀਦਾ

ਪ੍ਰੀਤਮ ਸਿੰਘ ਕਵੀ

—ਪ੍ਰੀਤਮ ਸਿੰਘ ਜੀ ਕਵੀ ਨੂੰ ਸ਼ਬਦ ਚੁਣ ਚੁਣ ਕੇ, ਲੱਭ ਲੱਭ ਕੇ ਕਹਿਣ ਦਾ ਇਕ ਇਸ਼ਕ ਜਿਹਾ ਹੈ। ਵਾਰਤਕ ਨੂੰ ਕਵਿਤਾ ਵਾਂਗ ਲਿਖਣਾ ਅਤੇ ਕੁਦਰਤ ਨੂੰ ਮਾਨਣ ਲਗਿਆਂ ਬਾਗ ਬਾਗ ਹੋ ਜਾਣਾ ਉਨ੍ਹਾਂ ਦਾ ਹੀ ਕੰਮ ਹੈ। ਹਰ ਗੱਲ 'ਚੋਂ ਉਹ ਸੁੰਦਰਤਾ ਲੱਭ ਲੈਂਦੇ ਹਨ ਤੇ ਕਈ ਵਾਰ ਤਾਂ ਰਸ਼ਕ ਹੁੰਦਾ ਹੈ ਕਿ ਉਹ ਕਿੰਨੀ ਸੁੰਦਰਤਾ ਮਾਣਦੇ ਨੇ!

—ਸੰਪਾਦਕ

"ਸੰਤਜੀ ਇਸ ਤਰ੍ਹਾਂ ਨ ਕਰੋ" ਛਬੀਦਾ ਨੇ ਸਾਦਾ ਜਹੇ ਸ਼ਬਦਾਂ ਵਿਚ ਆਪਣੀ ਸਾਰੀ ਆਤਮਾ ਘੋਲ ਦਿੱਤੀ।

ਉਹ ਇਕ ਇਸਾਈ-ਕੁੜੀ ਸੀ। ਦਸਵੀਂ ਦਾ ਇਮ-ਤਹਾਨ ਦੇ ਚੁੱਕੀ ਸੀ। ਸੁੰਦਰਤਾ ਤੇ ਨਕਸ਼ਾਂ ਦੀ ਛੱਬ ਵਲੋਂ ਉਸਦਾ ਮੇਰੇ ਪਿੰਡ ਵਿਚ ਕੋਈ ਸਾਨੀ ਨਹੀਂ ਸੀ। ਮੈਂ ਅੱਜ ਤਕ ਨਹੀਂ ਸਮਝ ਸਕਿਆ ਕਿ ਉਸਦਾ ਮੇਰੇ ਨਾਲ ਪਿਆਰ ਸੀ ਕਿ ਨਹੀਂ—ਪਰ ਪਿਆਰ ਵਰਗੀ ਕੁਝ ਚੀਜ਼ ਜ਼ਰੂਰ ਉਸਦੇ ਅੰਦਰ ਮੌਜੂਦ ਸੀ, ਜੋ ਮੇਰੇ ਨਾਲ ਗੱਲ ਕਰਦਿਆਂ ਉਸਦੇ ਸ਼ਬਦਾਂ ਵਿਚ ਆ ਜਾਂਦੀ ਸੀ।

ਉਸਦਾ ਘਰ ਵੀ ਕੋਈ ਮੈਥੋਂ ਦੂਰ ਨਹੀਂ ਸੀ ਜੁ ਮੁਲਾਕਾਤਾਂ ਘੱਟ ਹੁੰਦੀਆਂ, ਸਿਰਫ ਸਾਥੋਂ ਤੀਜਾ ਘਰ ਸੀ। ਗਲੀ ਦੇ ਇਕੋ ਪਾਸੇ ਹੀ। ਉਹ ਮੈਨੂੰ ਮਿਲਣ ਲਈ ਸਦਾ ਉਤਾਵਲੀ ਰਹਿੰਦੀ ਤੇ ਮੈਂ ਪਹਿਲੀਆਂ ਵਿਚ ਸਦਾ ਉਸਤੋਂ ਖਿਸਕਣ ਦੇ ਜਤਨ ਕਰਦਾ, ਭਾਵੇਂ ਬਾਦ ਵਿਚ ਮੈਂ ਆਪਣੀ ਇਸ ਕਮਜ਼ੋਰੀ ਤੇ ਕਾਬੂ ਪਾ ਹੀ ਲਿਆ।

ਮੈਂ ਨਾਮਧਾਰੀ ਸਾਂ। ਜਵਾਨੀ ਮੈਨੂੰ ਵੀ ਰੋਜ਼ ਹੀ ਨਵੇਂ ਸੁਨੇਹੇ ਦਿੰਦੀ ਸੀ। ਦਾਹੜੀ, ਕੁਝ ਲੋੜ ਨਾਲੋਂ ਵੱਧ ਕਾਹਲੀ ਨਾਲ ਆ ਰਹੀ ਸੀ। ਮੈਂ ਇਸਨੂੰ ਵੀ ਖ਼ੁਸ਼ੀ ਖ਼ੁਸ਼ੀ ਪਰਵਾਨ ਕਰਦਾ, ਪਰ ਇਸਨੇ ਆਪਣੀ ਪੂਰੀ ਲੰਬਾਈ ਨਾਲ ਜਿਵੇਂ ਮੇਰੇ ਤੇ ਹਮਲਾ ਹੀ ਕਰ ਦਿੱਤਾ। ਮੇਰੇ ਮਿਤਰ ਹਮੇਸ਼ਾ ਕਿਹਾ ਕਰਦੇ ਤੂੰ ਕਿਤੇ ਕੂਕ ਪੁਣੇ ਵਿਚ ਵਿਆਹ ਵਲੋਂ ਹੱਥ ਨ ਧੋ ਲਵੀਂ। ਸਿੰਘਾ, ਦਾਹੜੀ ਉਮਰ ਦੇ ਦਹਾਕੇ ਕੁਝ ਅਗੇਰੇ ਹੀ ਰੱਖਦੀ ਹੈ।

ਪੁਸ਼ਾਕ ਵਲੋਂ ਬੜਾ ਸਾਦਾ ਸਾਂ, ਦਸਤਾਰ, ਕੁਰਤਾ ਤੇ ਕਛਹਿਰਾ ਹੀ ਮੇਰੇ ਤਨ ਦੀ ਸ਼ੋਭਾ ਸਨ। ਪਰ ਸਦਾ ਸਫੇਦ ਬਸਤਰ ਪਿੰਡ ਦੀ ਚਰਚਾ ਸਨ। ਕੰਮ ਮੈਂ ਕੋਈ ਬਹੁਤਾ ਨਹੀਂ ਸਾਂ ਕਰਦਾ, ਤਦ ਵੀ ਜਦ ਕਿਸੇ ਆਏ ਕਿਸਾਨ ਦੀਆਂ ਦਾਤੀਆਂ ਦੇ ਦੰਦੇ ਕਢਕੇ, ਦਾਤਰੀਆਂ ਕੁੱਟਣੀਆਂ, ਹੱਲਾਂ ਜਾਂ ਰੰਬੇ ਬਨਾਣ ਦਾ ਕੰਮ ਮੇਰੇ ਜ਼ਿੰਮੇ ਆ ਪੈਂਦਾ ਤਾਂ ਮਸ਼ੀਨ ਵਾਂਗ ਸਾਰਾ ਕੰਮ ਝੱਟਾਂ ਪਲਾਂ ਵਿਚ ਮੁਕਾ ਕੇ ਦਮ ਲੈਂਦਾ। ਪਰ ਕਪੜਿਆਂ ਨੂੰ ਅਣ-ਦਾਗੇ ਰਖਣਾ ਜਿਵੇਂ ਮੇਰਾ ਇਸ਼ਕ ਹੀ ਸੀ। ਕੰਮ ਮੁਕਦਿਆਂ ਹੀ ਜ਼ਰੂਰੀ ਤਬਦੀਲੀਆਂ ਕਰ, ਟਿਚਨ ਹੋ ਮੈਂ ਪਿੰਡ ਦੀਆਂ ਗਲੀਆਂ ਕੱਛਣ ਨਿਕਲਦਾ ਜਾਂ ਲਿਸ਼ ਲਿਸ਼ ਕਰਦਾ ਸਾਈਕਲ ਲੈ ਸ਼ਹਿਰ ਨੂੰ ਉਡ ਜਾਂਦਾ।

ਪਰ ਤੁਸੀਂ ਹੈਰਾਨ ਹੋਵੋਗੇ ਕਿ ਜਿਸ ਦਾਹੜੀ ਤੋਂ ਮੇਰੇ ਮਿਤਰ ਸਦਾ ਮੇਰੇ ਲਈ ਹਮਦਰਦੀ ਦਾ ਇਜ਼ਹਾਰ ਕਰਦੇ ਸਨ ਉਹ ਮੇਰੇ ਅਨੇਕਾਂ ਯਰਾਨਿਆਂ ਦੀ ਰਖਿਅਕ ਸੀ। ਮੇਰੇ ਅੰਦਰ ਕਿਸੇ ਨ ਕਿਸੇ ਨੂੰ ਮਿਲਣ ਦੀ ਧੁਨ ਸਦਾ ਸਮਾਈ ਰਹਿੰਦੀ ਤੇ ਏਹੋ ਰਾਜ਼ ਸੀ ਕਿ ਮੇਰਾ ਕੰਮ ਛੇਤੀ ਵੀ ਮੁਕ ਜਾਂਦਾ ਤੇ ਅਪਣੇ ਵੱਡੇ ਭਾਈ ਤੋਂ ਸਾਫ਼ ਵੀ ਜ਼ਿਆਦਾ ਹੁੰਦਾ। ਜਵਾਨੀ

ਦੇ ਇਸ ਚੜ੍ਹਾਉ ਤੇ ਸਥਿਰਤਾ ਵਿਚ ਇਕ ਕੁੜੀ ਤਾਂ ਅਜੇਹੀ ਨਹੀਂ, ਜਿਸਨੂੰ ਮੈਂ ਚਾਹਿਆ ਤੇ ਉਹ ਮੇਰੇ ਨਾਲ ਗੱਲਾਂ ਕਰਨ ਲਈ ਆਈ ਨਹੀਂ ! ਪਰ ਸਚ ਜਾਣਨਾ ਮੈਂ ਕਿਸੇ ਨਾਲ ਰਲ ਕੇ ਖਾਣ ਨੂੰ ਕਦੇ ਤਿਆਰ ਨਹੀਂ ਹੋਇਆ। ਲੁਕਵੀਆਂ ਉਘੜਵੀਆਂ ਕਈ ਮਜਲਸਾਂ ਹੁੰਦੀਆਂ, ਫੀਸਟਾਂ ਉਡਦੀਆਂ ਤੇ ਹੋਰ ਸਭ ਕੁਝ—ਪਰ ਮੈਂ ਕਦੇ ਕਿਸੇ ਨਾਲ ਗੂਹੀ ਸਾਂਝ ਨਹੀਂ ਕੀਤੀ। ਵਡੇ ਤੋਂ ਵਡੇ ਇਸਰਾਰ ਦੇ ਸਾਹਮਣੇ ਵੀ ਮੇਰਾ ਜਵਾਬ ਹੁੰਦਾ ਸੀ : "ਮੈਂ ਨਾਮਧਾਰੀ ਹਾਂ ਤੇ ਮੈਂ ਤੁਹਾਡੇ ਨਾਲ ਤਾਂ ਕੀ ਤੁਹਾਡੀ ਛੋਹੀ ਰੋਟੀ ਵੀ ਨਹੀਂ ਖਾ ਸਕਦਾ।"

ਇਹ ਉਤਰ ਕਿਸੇ ਦੇ ਵੀ ਪਿਆਰ ਨੂੰ ਤੋੜ ਕੇ ਚਕਨਾ ਚੂਰ ਕਰ ਦੇਣ ਲਈ ਕਾਫ਼ੀ ਸੀ। ਇਸ ਗੱਲ ਦੀ ਮੈਨੂੰ ਅਜ ਵੀ ਸਮਝ ਨਹੀਂ ਆਈ ਕਿ ਅਜੇਹੇ ਕਰਾਰੇ ਉਤਰ ਦੇ ਬਾਦ ਵੀ ਮੈਨੂੰ ਢਿੱਲੇ-ਰੁਸੇ ਬੁੱਲ੍ਹਾਂ ਦਾ ਕਦੇ ਸਾਹਮਣਾ ਕਿਉਂ ਨਹੀਂ ਕਰਨਾ ਪਿਆ।

ਮੇਰੀਆਂ ਹਰ-ਗਲੀ ਦੀਆਂ ਪ੍ਰੀਤਾਂ ਤੋਂ ਅਉਖੇ ਮੇਰੇ ਘਰ ਦੇ ਵੀ ਬੜੇ ਸਨ ਤੇ ਹੋਰ ਵੀ ਪਿੰਡ ਵਿਚ ਈਰਖਾ ਕਰਨ ਵਾਲੇ ਹੋ ਸਕਦੇ ਸਨ; ਪਰ ਮੇਰੀ ਫ਼ਰਾਖ ਦਿਲੀ, ਖੁਲ੍ਹ-ਖਿਆਲੀ, ਜ਼ਿਮੇਵਾਰੀ ਲੈਣ ਦੀ ਆਦਤ, ਵਕਤ ਦੀ ਪਾਬੰਦੀ, ਹਰੇਕ ਦੇ ਕੰਮ ਆਉਣ ਦੇ ਚਾਅ ਨੇ ਕੋਈ ਰੜਕਵਾਂ ਮਾਹੌਲ ਪੈਦਾ ਨਹੀਂ ਹੋਣ ਦਿੱਤਾ।

ਸਹੁੰ ਮੈਨੂੰ ਪਤਨੀ ਦੇ ਪਿਆਰ ਦੀ, ਜਿੰਨੀਆਂ ਤਿਰਛੀਆਂ ਨਿਗਾਹਾਂ ਦੇ ਮੇਰੇ ਤੇ ਵਾਰ ਹੁੰਦੇ ਰਹੇ ਹਨ ਜੇ ਕੋਈ ਹੋਰ ਮੇਰੀ ਥਾਂ ਹੁੰਦਾ ਤਾਂ ਹੁਣ ਨੂੰ ਪੰਜਾਬ ਦਾ ਸ਼ਿਰੋਮਣੀ ਕਵੀ ਬਣਿਆਂ ਹੁੰਦਾ। ਮੇਰੇ ਅੰਦਰ ਕਵਿਤਾ ਲਹਿਰਦੀ ਤਾਂ ਰਹੀ ਪਰ ਅਪਣੇ ਤਰਜ਼-ਤਰੀਕੇ ਨਾਲ ਸ਼ਬਦਾਂ ਦਾ ਲਿਬਾਸ ਪਹਿਨ ਕੇ ਬਾਹਰ ਨਾ ਆ ਸਕੀ, ਹਾਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਨ੍ਹਾਂ ਦਿਨਾਂ ਵਿਚ ਮੈਨੂੰ ਅਜੇਹੀ ਕੋਈ ਕਵਿਤਾ ਜਾਂ ਉਰਦੂ ਸ਼ਿਅਰ ਨਹੀਂ ਸੀ ਰੜਕਦਾ ਜਿਹੜਾ ਮੇਰੇ ਸਾਹਵੇਂ ਦੀ ਲੰਘ ਗਿਆ ਹੋਵੇ ਤੇ ਮੈਨੂੰ ਯਾਦ ਨਾ ਹੋ ਗਿਆ ਹੋਵੇ। ਹੋ ਸਕਦਾ ਹੈ ਔਰਤਾਂ ਦੀ ਮੁਹੱਬਤ ਵਿਚ ਵੀ ਅਚਨਚੇਤ ਮੈਂ ਇਨ੍ਹਾਂ ਨੂੰ ਹਥਿਆਰ ਦੇ ਤੌਰ ਤੇ ਵਰਤਦਾ ਹੋਵਾਂ ਪਰ ਮਰਦ-ਮਜਲਸਾਂ ਵਿਚ ਮੇਰੇ ਯਾਦ ਕੀਤੇ ਸ਼ਿਅਰਾਂ ਨੇ ਹਮੇਸ਼ਾ ਮਾਣ ਯੋਗ ਥਾਂ ਬਣਾ ਦਿੱਤੀ।

ਤੁਸੀਂ ਆਪ ਹੀ ਸੋਚ ਲਉ, ਪਿੰਡ ਦੇ ਸਾਧਾਰਨ ਜੱਟ ਤੋਂ ਲੈਕੇ ਸ਼ਹਿਰ ਦੇ ਚੰਗੇ ਰੱਜੇ ਪੁਜੇ ਗ੍ਰੈਜੂਏਟਾਂ ਤੇ ਪ੍ਰੋਫੈਸਰਾਂ ਦੇ ਘਰੀਂ ਮੇਰੇ ਲਈ ਸਦਾ ਜੀਉ ਆਇਆਂ ਰਹਿੰਦੀ ਸੀ। ਕਾਰਨ ਮੌਕੇ ਤੇ ਆਖੇ ਮੇਰੇ ਸ਼ਿਅਰ ਹੀ ਹੁੰਦੇ ਸਨ।

ਪ੍ਰੀਤ ਮੇਰੀ ਦਾ ਏਹ ਹਾਲ ਸੀ ਕਿ ਮੈਂ ਬਿਨ ਪੀਤੀਓਂ ਸਦਾ ਨਸ਼ਈ ਰਹਿੰਦਾ। ਇਸ਼ਕ ਨੇ ਕਈਆਂ ਨੂੰ ਸਤਾਇਆ ਹੈ, ਕਈਆਂ ਨੂੰ ਕਾਤਲ ਬਣਾ ਦਿਤਾ ਤੇ ਕਈਆਂ ਨੂੰ ਪਾਗਲ, ਕਈਆਂ ਕੋਲੋਂ ਮਝੀਆਂ ਚਰਾਈਆਂ ਤੇ ਕਈਆਂ ਨੂੰ ਪੱਟਾਂ ਦੇ ਮਾਸ ਕੱਟ ਕੱਟ ਦੇਣੇ ਪਏ; ਕਈਆਂ ਵਿਚਾਰੇ ਮਾਡਰਨ ਆਸ਼ਕਾਂ ਨੇ ਇਸ ਤੋਂ ਟੀ. ਬੀ. ਖਰੀਦ ਲਈ, ਪਰ ਮੈਂ ਸਦਾ ਹੀ ਇਸ ਦੀ ਲਹਿਰ ਨਾਲ ਝੂਮਦਾ ਰਿਹਾ ਹਾਂ। ਕਿਉਂ ?

ਮੈਂ ਕਦੇ ਵੀ ਇਕ ਦਾ ਨ ਹੋ ਕੇ ਰਿਹਾ, ਕਈ ਨਟ ਖਟ ਕੁੜੀਆਂ, ਮੇਰੀ ਸੰਗਤ ਵਿਚ ਆਈਆਂ ਤੇ ਗਈਆਂ, ਇਸ ਲਈ ਕੋਈ ਇਕਲੌਤਾ ਤੇ ਪੁਖਤਾ ਪਿਆਰ ਨਾ ਹੋਕੇ ਮੇਰੇ ਲਈ ਇਕ ਦਿਲਚਸਪ ਖੇਲ ਬਣ ਗਿਆ—ਮੇਰੀ ਵਾਸ਼ਨਾ ਸਦਾ ਤ੍ਰਿਪਤ ਹੁੰਦੀ ਰਹੀ ਤੇ ਮੈਂ ਹਰੇਕ ਪਿਆਰ ਮੁੱਠੀ ਕੁੜੀ ਦਾ ਜੋਬਨ-ਚੋਰ ਸਾਂ। ਪਰ ਸਮਾ ਬੜਾ ਬਲਵਾਨ ਹੈ ਬੜੀ ਇਕ ਨਿਕੀ ਜੇਹੀ ਘਟਨਾ ਨੇ ਮੈਨੂੰ ਮਜਬੂਰ ਕਰ ਦਿਤਾ ਕਿ ਮੈਂ ਇਸ ਪਿਆਰ-ਵਾਪਾਰ ਤੋਂ ਕਿਨਾਰਾ ਕਰਾਂ ਤੇ ਜ਼ਿੰਦਗੀ ਦਾ ਸੱਚਾ ਹੁਲਾਰਾ ਕਿਸੇ ਇਕ ਪਵਿਤਰ ਪ੍ਰੇਮ ਤੋਂ ਲਵਾਂ।

ਇਹ ਪਵਿਤਰ-ਪ੍ਰੇਮ ਧੂਏਂ ਦੇ ਪਹਾੜ ਵਾਂਗ ਹੁਣ ਤਕ ਮੈਥੋਂ ਸਦਾ ਦੂਰ ਹੀ ਦੂਰ ਰਹਿ ਰਿਹਾ ਸੀ।

ਤੁਸੀਂ ਖਿਆਲ ਕਰੋਗੇ ਕਿ ਮੇਰੀ ਕਹਾਣੀ ਦੇ ਮੁਢਲੇ ਸ਼ਬਦ ਜੋ ਜ਼ਬੀਦਾ ਨੇ ਕਹੇ ਸਨ ਏਹੋ ਉਹ ਨਿੱਕੀ ਜੇਹੀ ਘਟਨਾ ਹੋਵੇਗੀ ਜਿਸਨੂੰ ਮੈਂ ਹੁਣੇ ਦਸ ਕੇ ਆਇਆ ਹਾਂ। ਨਹੀਂ ਜੀ, ਏਹ ਗੱਲ ਨਹੀਂ। ਉਹ 'ਘਟਨਾ' ਤੇ ਇਕ ਵਖਰੀ ਕਹਾਣੀ ਹੈ, ਸਮਾਂ ਮਿਲਣ ਤੇ ਕਦੇ ਦੱਸਾਂਗਾ। ਇਹ ਜ਼ਬੀਦਾ ਤੇ ਬੜੀ ਦੇਵਤਾ ਕੁੜੀ ਹੈ। ਇਸਦੇ ਅਜੇਹੇ ਸ਼ਬਦ ਮੈਨੂੰ ਕਿਤੇ ਇਕ ਵੇਰ ਸੁਣਨ ਨੂੰ ਮਿਲੇ ਹਨ ? ਸੈਂਕੜੇ ਵੇਰਾਂ, ਪਰ ਇਨ੍ਹਾਂ ਦਾ ਅਸਰ ? ਕੋਈ ਵੀ ਨਾ।

ਨਹੀਂ, ਇਸ ਤਰ੍ਹਾਂ ਕਹਿਣਾ ਹਕੀਕਤ ਨਾਲ ਨਾ ਇਨਸਾਫ਼ੀ ਹੈ। ਇਨ੍ਹਾਂ ਦਾ ਅਸਰ ਮੇਰੇ ਤੇ ਹੁੰਦਾ ਰਿਹਾ ? ਅਪਵਿਤਰ ਮਨ ਨੂੰ ਇਸ ਦੇ ਅਸਰ ਦਾ ਕਿੰਨਾਂ ਚਿਰ ਤੱਕ ਹੀ ਗਿਆਨ ਨਹੀਂ ਹੋਇਆ। ਕਿੰਨਾ ਚਿਰ ਤਕ ਹੀ ਮੈਂ

ਉਹ ਸ਼ਬਦ 'ਬੂਹ' ਕਹਿਕੇ ਦੁਰਕਾਰ ਦਿੰਦਾ ਰਿਹਾ। ਪਰ ਸਦਕੇ ਜਾਵਾਂ ਉਸ ਕੁੜੀ ਦੇ ਉਸਨੇ ਸੱਚੇ ਨਾਮਧਾਰੀ ਵਾਂਗ ਆਪਣੀ ਸੇਵਾ ਤੇ ਮਦਦ ਨੂੰ ਕਦੇ ਨਹੀਂ ਤਿਆਗਿਆ।

ਪਤਾ ਨਹੀਂ ਉਸਨੂੰ ਕੌਣ ਦੱਸ ਜਾਂਦਾ; ਜਦ ਮੈਂ ਸੰਤਾ ਸਿੰਘ ਨੰਬਰਦਾਰ ਦੀ ਮਦਦ ਲਈ ਇਕ, ਦੂਜੇ ਪਿੰਡ ਬੇ-ਲਸੰਸ ਪਿਸਤੌਲ ਤੇ ਇਕ ਡੱਬਾ ਕਾਰਤੂਸਾਂ ਦਾ ਲੈ ਕੇ ਗਿਆ ਉਸਨੇ ਉਹੋ ਸ਼ਬਦ ਆਖੇ।

ਜਦ ਮੈਂ ਇਕ ਵਪਾਰੀ ਦੀ ਮਦਦ ਲਈ ਥਹੀਆਂ ਨੋਟਾਂ ਦੀਆਂ ਔਖੇ ਰਾਹੀਂ ਮੁਕਰਰ ਥਾਂ ਤੇ ਪਹੁੰਚਾਣ ਦਾ ਰਿਸਕ ਲਿਆ ਤਾਂ ਉਸਨੇ ਏਹੋ ਸ਼ਬਦ ਕਹੇ।

ਜਦ ਮੈਂ 'ਕਲਪਣਾ' ਨਾਲ ਕੀਤੇ ਇਕਰਾਰ ਨੂੰ ਮੁਖ ਰਖਕੇ ਰਾਤੀ ਚੋਰੀ ਚੋਰੀ ਮਿਲਣ ਲਈਂ ਨਿਕਲਿਆ, ਜ਼ਬੀਦਾ ਮਿਲ ਪਈ ਉਸਨੇ ਉਹੋ ਲਫ਼ਜ਼ ਆਖੇ—ਪਰ ਮੈਂ ਅਮੋੜ ਸਾਂ। ਸਦਾ ਇਨ੍ਹਾਂ ਗਿਣਤੀ ਦੇ ਲਫ਼ਜ਼ਾਂ ਨੂੰ ਨਫਰਤ ਹੀ ਕਰਦਾ ਰਿਹਾ।

ਤੁਸੀਂ ਪੁਛੋਗੇ ਕਿ ਉਸਨੂੰ ਕੀ ਗਰਜ ਸੀ, ਮੇਰਾ ਏਨਾ ਧਿਆਨ ਰਖਣ ਦੀ। ਹਾਂ, ਉਸਨੂੰ ਕੋਈ ਗਰਜ਼ ਸੀ ਪਰ ਅਜ ਪਤਾ ਲਗਾ ਹੈ, ਉਦੋਂ ਨਹੀਂ ਸੀ। ਤੇ ਉਸਨੇ ਇਸ ਗਰਜ਼ ਨੂੰ ਸਿਰੇ ਚਾੜ੍ਹਨ ਲਈ ਅਪਣੇ ਸਬਰ ਦੀ ਡੋਰ ਬਹੁਤ ਲੰਮੀ ਕਰ ਰਖੀ ਸੀ।

ਬੜੀ ਖੁਸ਼ਪੋਸ਼, ਪ੍ਰਭਾਵ ਭਰੀ, ਪਿਆਰੇ ਮੁਖ ਤੇ ਮਿੱਠੇ ਬੋਲ ਵਾਲੀ ਕੁੜੀ ਨੇ ਆਪਣਾ ਜਾਦੂ ਬਹੁਤ ਸਹਿਜੇ ਸਹਿਜੇ ਮੇਰੇ ਤੇ ਕੀਤਾ। ਉਹ ਮੇਰੇ ਲਈ ਹਰ ਖੁੱਲ੍ਹ ਲੈਣ ਨੂੰ ਤਿਆਰ ਸੀ। ਇਸਾਈ ਧਰਮ ਜਾਂ ਕੁਝ ਪੜ੍ਹੀ ਲਿਖੀ ਹੋਣ ਕਰਕੇ ਉਸਦੇ ਮਾਪੇ ਉਹਨੂੰ ਬਹੁਤੀ ਟੋਕਾ-ਟਾਕੀ ਨਹੀਂ ਕਰਦੇ ਸਨ ਜਾਂ ਸ਼ਾਇਦ ਉਨ੍ਹਾਂ ਨੂੰ ਉਸਦੇ ਚੰਗੇ ਅਖ਼ਲਾਕ ਦਾ ਯਕੀਨ ਹੋਵੇ। ਚੰਗੀਆਂ ਕਿਤਾਬਾਂ ਸਦਾ ਉਸਦੇ ਹਥ ਵਿੱਚ ਰਹਿੰਦੀਆਂ।

ਉਹ ਸਵੇਰੇ ਵੀ ਤੇ ਸ਼ਾਮੀਂ ਵੀ ਸਾਡੇ ਘਰ ਆਉਂਦੀ। ਕਈ ਤਰ੍ਹਾਂ ਦੀਆਂ ਰਲਵੀਆਂ ਮਿਲਵੀਆਂ ਗੱਲਾਂ ਕਰਦੀ— ਮੈਨੂੰ ਉਹ ਸਿਰਫ਼ ਫਰੇਬਣ ਜਾਪਦੀ ਜੋ ਮੇਰੀ ਮੁਹਬਤ ਦੀ ਲੋੜਵੰਦ ਹੈ। ਪਰ ਉਸ ਕਦੇ ਕਿਸੇ ਕਾਹਲ ਦਾ ਇਜ਼ਹਾਰ ਨਾ ਕੀਤਾ। ਸ਼ੁਰੂ ਵਿੱਚ ਤਾਂ ਮੈਂ ਏਥੇ ਖਲੋਤਾ ਸਾਂ ਕਿ ਏਹ ਧਰਮ-ਕੁੜੀ ਮੇਰੇ ਕਿਸੇ ਕੰਮ ਦੀ ਨਹੀਂ, ਜੇ ਏਸ ਮੈਨੂੰ ਛੂਹ ਨਹੀਂ ਬਖਸ਼ਣੀ। ਪਰ ਉਹ ਬੜੀ ਬਲਵਾਨ ਕੁ: ਸੀ, ਮੈਨੂੰ ਹਿਤ ਵੀ ਕਰਦੀ ਰਹੀ ਤੇ ਮੇਰੀ ਕਮਜ਼ੋ: ਦੀ ਵੀ ਉਸ ਕੋਈ ਪੇਸ਼ ਨ ਜਾਣ ਦਿਤੀ। ਬਹੁਤ ਸਹਿਜੇ ਸਹਿ ਮੈਨੂੰ ਉਸ ਇਕ ਚੰਗੇ ਮਨੁਖ ਦੀਆਂ ਸਿਫਤਾਂ ਗ੍ਰਹਿਣ ਕਰਨ ਲਈ ਦਸਦੇ ਰਹਿਣਾ।

ਹੁਣ ਇਕ ਦੋ ਬੰਦੇ ਅਜੇਹੇ ਵੀ ਹੋ ਗਏ ਜਿਹੜੇ ਸਾਨੂੰ ਇਕਠਿਆਂ ਵੇਖਣ ਦੀ ਤਾੜ ਵਿੱਚ ਰਹਿੰਦੇ। ਪਰ ਉਸ ਨੂੰ ਕਿਸੇ ਤੋਂ ਡਰ ਨਹੀਂ ਸੀ। ਉਹ ਬਹੁਤ ਸਾਰੀਆਂ ਗੱਲਾਂ, ਆਪਣੇ ਮਾਪਿਆਂ ਤੇ ਮੇਰੇ ਮਾਪਿਆਂ ਦੇ ਹੁੰਦੇ ਹੀ ਕਰਦੀ। ਦੁਹਾਂ ਧਿਰਾਂ ਨੂੰ ਸ਼ੱਕ ਦੀ ਗੁੰਜੈਸ਼ ਨਹੀਂ ਸੀ। ਪਰ ਮੈਂ ਜ਼ਰੂਰ ਸ਼ੱਕੀ ਸਾਂ। ਇਕ ਦਿਨ ਉਸ ਲੌਦੇ ਵੇਲੇ ਆ ਆਖਿਆ: ਸੰਤ ਜੀ, ਜੇ ਸਾਈਕਲ ਤੁਹਾਡਾ ਠੀਕ ਹੋਵੇ ਤਾਂ ਚਲੋ ਅਜ ਸ਼ਾਮੀ ਸ਼ਹਿਰ ਚੱਲੀਏ। ਮੈਂ ਇਕਰਾਰ ਦੇ ਕੇ, ਚੋਰੀ ਚੋਰੀ ਸਾਈਕਲ ਲੈ ਕੇ ਪਿੰਡ ਦੀ ਜੂਹ ਪਾਸ ਖਲੋਤੇ ਰੁਖਾਂ ਦੀ ਓਟ ਵਿੱਚ ਉਡੀਕਣ ਲਈ ਖਲੋ ਗਿਆ। ਉਹ ਬੜੀ ਸਹਿਜ ਭਾ ਤੁਰਦੀ ਆਈ ਤੇ ਆਉਂਦਿਆਂ ਹੀ ਬੋਲੀ: ਮੈਨੂੰ ਓਥੋਂ ਨਾਲ ਲੈ ਕੇ ਨਹੀਂ ਆਏ?" "ਮੈਂ ਕਿਹਾ ਕਿਤੇ ਲੋਕ ਵੇਖ ਨਾ ਲੈਣ।" ਮੇਰਾ ਉਤਰ ਸੀ।

"ਹੁਣ ਨ ਵੇਖਣਗੇ? ਲੋਕਾਂ ਨੂੰ ਕਿਸ ਗੱਲ ਦਾ ਪਤਾ ਨਹੀਂ ਲਗਦਾ? ਜੇ ਤੁਸੀਂ ਆਪਣੀ ਭੈਣ ਨੂੰ ਲਜਾਣਾ ਹੁੰਦਾ ਤਾਂ ਕੀ ਏਨੀ ਦੂਰ ਆਕੇ ਹੀ ਉਸਨੂੰ ਉਡੀਕਦੇ?" ਉਸ ਕਿਹਾ। ਮੇਰਾ ਉੱਤਰ ਆਪਣੀ ਕਮਜ਼ੋਰੀ ਨੂੰ ਲੁਕਾਣ ਹੋਰ ਕੀ ਹੋ ਸਕਦਾ ਸੀ।

ਇਕ ਹੋਰ ਦਿਨ ਮੈਂ ਵੀ ਤੇ ਜ਼ਬੀਦਾ ਵੀ ਪਿੰਡ ਦੀ ਸਿਰੇ ਵਾਲੀ ਦੁਕਾਨ ਤੋਂ ਕੋਈ ਸੌਦਾ ਲੈਣ ਜਾ ਰਹੇ ਸਾਂ। ਮੈਂ ਅਗੇ ਅਗੇ ਵਿੱਥ ਤੇ ਜਾ ਰਿਹਾ ਸਾਂ। ਆਵਾਜ਼ ਆਈ: "ਸੰਤ ਜੀ ਮੈਨੂੰ ਵੀ ਮਿਲ ਲੈਣ ਦਿਓ।" ਮੈਂ ਜਿਸ ਗਲੋਂ ਡਰਦਾ ਹਾਂ ਓਹੋ ਹੋਈ। ਉਹ ਮੇਰੇ ਪਾਸ ਅਪੜ ਕੇ ਮੇਰੇ ਨਾਲ ਰਲ ਕੇ ਚੱਲਣ ਲਗੀ। ਮੇਰਾ ਸੰਕੋਚ ਵੇਖ ਕੇ ਕਿਹੋ ਸੂ: "ਕਿਉਂ ਡਰਦੇ ਹੋ, ਭੈਣ-ਭਰਾ ਇਕੱਠੇ ਨਹੀਂ ਚਲ ਸਕਦੇ?"

ਤੀਜੀ ਘਟਣਾ ਇਸਤ੍ਹਾਂ ਹੋਈ: ਸਦਾ ਸਾਨੂੰ ਸ਼ਕੀਆ ਨਜ਼ਰਾਂ ਨਾਲ ਤਕਣ ਵਾਲਾ ਇਕ ਮਨੁਖ ਮੈਨੂੰ ਉਨ੍ਹਾਂ ਦੇ ਘਰ ਇਕੱਲੇ ਨੂੰ ਵੇਖ ਰਿਹਾ ਸੀ। ਮੈਂ ਉਸ ਨਾਲ ਜ਼ਿਕਰ ਕੀਤਾ। ਉਸ ਵੀ ਤਾੜਵੀਆਂ ਨਜ਼ਰਾਂ ਵਾਲੇ ਨੂੰ ਵੇਖਿਆ। ਉਹ ਬੇਸੰਕੋਚ ਆਕੇ ਮੈਨੂੰ ਹਥੋਂ ਫੜ ਕੇ ਅੰਦਰ ਲੈ ਗਈ। ਉਹ

ਤਕਦਾ ਹੀ ਰਹਿ ਗਿਆ। ਜ਼ਬੀਦਾ ਬੋਲੀ : "ਪਵਿਤ੍ਰਤਾ ਨੂੰ ਕੋਈ ਕਲੰਕਤ ਨਹੀਂ ਕਰ ਸਕਦਾ। ਚਾਰ ਦਿਨ ਗੱਲਾਂ ਵੀ ਅੰਤ ਹਾਰ ਜਾਂਦੀਆਂ ਹਨ। ਸਵਾਲ ਇਹ ਹੈ ਕਿ ਸਾਡੇ ਅੰਦਰ ਪਵਿਤ੍ਰ ਰਹਿਣ ਦੀ ਸ਼ਕਤੀ ਕਿੰਨੀ ਕੁ ਹੈ।"

ਅਨਜਾਣੇ ਹੀ ਉਸਦੀ ਸੰਗਤ ਮੇਰੇ ਵਿੱਚੋਂ ਭੇੜ ਕਢਦੀ ਰਹੀ ਤੇ ਚੰਗ ਬਖਸ਼ਦੀ ਰਹੀ। ਪ੍ਰੀਤਵਾਨਾਂ ਦੀ ਗਿਣਤੀ ਮੇਰੇ ਅੰਦਰੋਂ ਘਟਣੀ ਸ਼ੁਰੂ ਹੋ ਗਈ। ਮੈਂ ਹਰ ਕੁੜੀ ਤੇ ਹਰ ਮਨੁਖ ਨੂੰ ਜ਼ਬੀਦਾ ਨਾਲ ਤੋਲਣ ਦਾ ਜਤਨ ਕਰਦਾ— ਪਰ ਮੇਰੀ ਨਿਗਹ ਵਿੱਚ ਓਨੀ ਪਵਿਤ੍ਰ ਹਸਤੀ ਤੇ ਜੁਰਅਤ ਵਾਲੀ ਕੋਈ ਆ ਨਹੀਂ ਸਕੀ।

ਪਾਕਿਸਤਾਨ ਬਣਨ ਤੋਂ ਥੋੜਾ ਚਿਰ ਪਹਿਲਾਂ ਉਸਦੇ ਵਿਆਹ ਦੀਆਂ ਤਿਆਰੀਆਂ ਹੋ ਗਈਆਂ। ਸਵੇਰੇ ਉਸਦਾ ਈਸਾਈ ਰਸਮ ਮੁਤਾਬਕ ਵਿਆਹ ਹੋ ਜਾਣਾ ਸੀ। ਪਰ ਐਨ ਰਸਮ ਤੋਂ ਪਹਿਲੋਂ ਜ਼ਬੀਦਾ ਤੇ ਉਸਦੀ ਮਾਂ ਮੇਰੇ ਘਰ ਮੇਰੇ ਪਾਸ ਆਈਆਂ। ਜ਼ਬੀਦਾ ਨੇ ਇਕ ਡਾਇਰੀ ਮੇਰੇ ਵੱਲ ਵਧਾਈ ਤੇ ਮਾਂ ਉਸਦੀ ਨੇ ਕਿਹਾ : "ਕੁੜੀ ਚਾਂਹਦੀ ਹੈ ਕਿ ਤੂੰ ਇਸ ਤੇ ਲਿਖ ਕੇ ਇਸ ਨੂੰ ਵਿਆਹ ਦੀ ਆਗਿਆ ਦੇ ਦੇਵੇਂ।"

ਮੈਂ ਹੈਰਾਨ ਰਹਿ ਗਿਆ। ਸੈਂਕੜੇ ਘੜੇ ਪਾਣੀ ਦੇ ਮੇਰੇ ਤੇ ਡੁੱਲ੍ਹ ਗਏ। ਏਹ ਕੀ ਬਣਿਆ! ਕੀ ਇਹ ਅੰਦਰੋਂ ਮੇਰੇ ਨਾਲ ਪਿਆਰ ਕਰਦੀ ਰਹੀ ਹੈ? ਇਹ ਪ੍ਰਵਾਨਗੀ ਕਾਹਦੀ? ਮੈਂ ਉਸ ਨੂੰ ਕਦੋਂ ਰੋਕਿਆ ਹੈ? ਮੈਂ ਸਾਰੀ ਸ਼ਕਤੀ ਇਕੱਠੀ ਕਰਕੇ ਮਸਾਂ ਬੋਲ ਸਕਿਆ : "ਮੇਰੀ ਆਗਿਆ ਦੀ ਕੀ ਲੋੜ! ਮਰੀ ਤਾਂ ਕੋਈ ਰੋਕ ਨਹੀਂ ਬੇਬੇ।" ਮਾਂ ਨੇ ਜਿਵੇਂ ਤਰਲੇ ਨਾਲ ਆਖਿਆ:"ਨਹੀਂ ਕਾਕਾ, ਤੂੰ ਲਿਖਦੇ ਬਾਲੜੀ ਨੇ ਜ਼ਿਦ ਜੂ ਕਰ ਲਈ ਏ। ਉਹ ਤਸੱਲੀ ਚਾਹੁੰਦੀ ਹੈ, ਪਰ ਜ਼ਬੀਦਾ ਅਵਾਕ ਖਲੋਤੀ ਰਹੀ। ਮੈਂ ਅਜ ਜਿੰਨਾਂ ਉਸ ਨੂੰ ਕਦੇ ਗੰਭੀਰ ਨਹੀਂ ਵੇਖਿਆ।

ਹਾਰ ਕੇ ਮੈਂ ਲਿਖ ਦਿਤਾ।

ਵਿਆਹ ਤੋਂ ਅੱਧਾ ਸਾਲ ਪਿਛੋਂ ਮੈਨੂੰ ਜ਼ਬੀਦਾ ਨੇ ਇਸ ਬਾਬਤ ਕੁਝ ਨ ਦਸਿਆ ਤੇ ਨਾ ਹੀ ਮੈਂ ਆਪਣੇ ਕੁਝ ਘਰੋਗੀ ਰੁਝੇਵਿਆਂ ਚੋਂ ਵਿਹਲਿਆਂ ਹੋਕੇ ਇਸ ਘਟਨਾ ਦੀ ਤਹਿ ਜਾਣਨ ਦੀ ਕੋਸ਼ਸ਼ ਕਰ ਸਕਿਆ ਪਰ ਜਿਸ ਦਿਨ ਸਾਡਾ ਕਾਫਲਾ ਹਿੰਦੁਸਤਾਨ ਲਈ ਚਲਣਾ ਸੀ, ਉਸ ਵਿਚ ਸ਼ਾਮਲ ਹੋਣ ਸਮੇ ਉਸਨੇ ਇਕ ਨਿਕੀ ਜੇਹੀ ਬੰਦ ਡੱਬੀ ਬੜੇ ਇਸਰਾਰ ਨਾਲ ਹਵਾਲੇ ਕਰਦਿਆਂ ਕਿਹਾ : 'ਇਸ ਨੂੰ ਹਿੰਦੁਸਤਾਨ ਜਾਕੇ ਖੋਲ੍ਹਣਾ।" ਇਸ ਵਿਚ ਕੀ ਹੋਵੇ? ਸੋਚਦਿਆਂ ਕਈ ਕਿਆਸ ਦੌੜਾ ਰਿਹਾ ਸਾਂ। ਘਰ ਆਇਆ ਮਨ ਟਿਕ ਨ ਸਕਿਆ। ਫਿਰ ਜ਼ਬੀਦਾ ਦੇ ਘਰ ਗਿਆ। ਕਿਹਾ : ਏਥੇ ਹੀ ਖੋਲ੍ਹਣਾ ਚਾਂਹਦਾ ਹਾਂ ਤੇ ਤੇਰੇ ਸਾਹਮਣੇ।"

"ਏਸਤਰ੍ਹਾਂ ਨ ਕਰੋ ਸੰਤ ਜੀ," ਉਸਦੇ ਬੋਲਾਂ ਦੀ ਮੈਂ ਪਰਵਾਹ ਨਾ ਕੀਤੀ ਤੇ ਬੜੀ ਬੇਦਰਦੀ ਨਾਲ ਡੱਬੀ ਦੇ ਕਬਜ਼ੇ ਤੋੜ ਦਿਤੇ। ਵਿਚੋਂ ਦੋ ਸੋਨੇ ਦੇ ਬੰਦ ਤੇ ਦੋ ਛਾਪਾਂ 200 ਦੇ ਨੋਟਾਂ ਨਾਲ ਇਕ ਕਾਗਜ਼ ਨਿਕਲਿਆ, ਜਿਸ ਤੇ ਲਿਖਿਆ ਸੀ :

ਪਿਆਰੇ ਸੰਤ ਜੀ,

ਆਪ ਘਰ-ਬਾਰ ਛਡ ਕੇ ਪਰਦੇਸ ਜਾ ਰਹੇ ਹੋ। ਇਸ ਮੌਕੇ ਤੇ ਮੈਨੂੰ ਆਪਦੀ ਬਹੁਤ ਸਾਰੀ ਮਦਦ ਕਰਨੀ ਚਾਹੀਦੀ ਸੀ। ਪਰ ਏਹ ਤੁਛ ਭੇਟਾ ਕਬੂਲ ਕਰਕੇ ਮੈਨੂੰ ਆਪਣੀ ਯਾਦ ਵਿੱਚ ਰਖਣਾ। ਇਹ ਮੇਰੀ ਪੇਕੀ ਵਿਰਾਸਤ ਹੈ।

ਮੈਂ ਆਪਦੇ ਨਾਮਧਾਰੀਪਨ ਨੂੰ ਪਿਆਰ ਕਰਦੀ ਸਾਂ ਪਰ ਤੁਸਾਂ ਕਦੇ ਆਪਣੇ ਬਸਤਰਾਂ ਤੇ ਧਰਮ ਨੂੰ ਪਾਲਿਆ ਨਹੀਂ। ਹਮੇਸ਼ਾਂ ਉਡਦੀਆਂ ਚਿੜੀਆਂ ਮਗਰ ਭਉਂਦੇ ਰਹੇ। ਮੈਂ ਆਪ ਤੋਂ ਸੱਚੇ ਪਿਆਰ ਦੇ ਸਹਾਰੇ ਅੰਤਲੀਵਾਰ ਵੀ ਆਗਿਆ ਲੈਣ ਲਈ ਮਾਪਿਆਂ ਨੂੰ ਰਜ਼ਾਮੰਦ ਕਰ ਸਕੀ।

ਮੇਰੀ ਬੜੀ ਵਡੀ ਖਾਹਸ਼ ਹੈ ਕਿ ਆਪ ਵਿਵਾਹਤ ਜੀਵਨ ਵਿੱਚ ਪਰਵੇਸ਼ ਕਰਕੇ ਅਗੇ ਤੋਂ ਭਟਕਣਾ ਛੱਡ ਦਿਓਗੇ ਤੇ ਮੇਰੀਆਂ ਕੀਤੀਆਂ ਗੱਲਾਂ ਦਾ ਬੁਰਾ ਨਾ ਮਨਾਉਗੇ।

ਪਿਆਰ ਤੇ ਸਦੀਵੀ ਯਾਦ ਭਰੀ :
ਆਪ ਦੀ ਭੈਣ,
ਜ਼ਬੀਦਾ

ਚਿੱਠੀ ਮੈਂ ਇਕਸਾਹੇ ਪੜ੍ਹ ਗਿਆ। ਮੇਰੇ ਅੰਦਰ ਬਹੁਤ ਕੁਝ ਹੋ ਰਿਹਾ ਸੀ। ਉਪਰ ਜ਼ਬੀਦਾ ਵੱਲ ਤਕਿਆ ਤਾਂ ਉਸਦੇ ਨੇਤਰ ਸਜਲ ਸਨ। ਮੈਂ ਉਸ ਨੂੰ ਗਲ ਨਾਲ ਲਾ ਲਿਆ—ਨਿਰ ਸੰਕੋਚ। ਉਹ ਖੁਲ੍ਹ ਕੇ ਰੋ ਪਈ। ਗਹਿਣੇ ਤੇ ਰੁਪਏ ਵਾਪਸ ਕਰਦਿਆਂ ਮੈਂ ਕਿਹਾ : ਜ਼ਬੀਦਾ ਤੂੰ ਮੇਰਾ ਜੀਵਨ ਪਲਟ ਦਿਤਾ ਹੈ, ਮੈਨੂੰ ਅਸਲੀ ਨਾਮਧਾਰੀ ਬਨਾਣ ਵਿੱਚ ਮੇਰੀ ਮਦਦ ਕੀਤੀ ਹੈ, ਕ੍ਰਿਤਗਯ ਹਾਂ, ਤੇ ਇਹ ਤੇਰੇ ਗਹਿਣੇ ਤੇ ਰਕਮ ਮੈਨੂੰ ਪਹੁੰਚ ਗਈ। ਇਹ ਮੈਂ ਆਪਣੀ ਭੈਣ ਨੂੰ ਆਪਣੀ ਯਾਦ ਵਜੋਂ ਦੇਈ ਜਾ ਰਿਹਾ ਹਾਂ, ਹੋਰ ਇਸ ਸਮੇਂ ਤੂੰ ਲੈਂਣਾ ਕੁਝ ਨਹੀਂ, ਪਰ ਮੈਂ ਵੀ ਇਹ ਲੈਣਾਂ ਨਹੀਂ। ਤੇਰੀ ਯਾਦ ਤੇ ਇਹ ਚਿੱਠੀ ਮੇਰੇ ਕੋਲ ਉਹ ਅਭੁਲ ਯਾਦਾਂ ਹਨ ਜਿਨ੍ਹਾਂ ਨੂੰ ਛੁਹ ਛੁਹ ਮੈਂ ਆਪਣਾ ਜੀਵਨ ਕੁੰਦਨ ਬਣਾਵਾਂ ਗਾ।

ਹੁਣ ਜਦ ਕਦੇ ਮੇਰੀ ਪਤਨੀ ਮੇਰੇ ਅਟੈਚੀਕੇਸ ਵਿੱਚ ਉਸ ਕਾਗਜ਼ ਨੂੰ ਬੜੇ ਰੁਮਾਲਾਂ ਵਿੱਚ ਵਲ੍ਹੇਟਿਆਂ ਵੇਖ ਕੇ ਪੁਛਦੀ ਹੈ : 'ਇਹ ਕੀ ਹੈ?' ਤਾਂ ਮੈਂ ਸਿਰਫ ਏਹੋ ਕਹਿ ਸਕਦਾ ਹਾਂ : ਇਹ ਮੇਰੇ ਜੀਵਨ ਦਾ ਮੋੜ ਹੈ, ਜਿੰਦਗੀ ਦੀ ਚਾਬੀ ਹੈ। ●

ਕਹਾਣੀ

# ਨਜ਼ਰ 'ਚ ਲੁਕਿਆ ਫਰਕ

ਕੁਲਵੰਤ ਸਿੰਘ

ਕੁਲਵੰਤ ਸਿੰਘ ਜਲੰਧਰ ਦੀ ਇਹ ਕਹਾਣੀ ਨਿੱਕੀ ਹੁੰਦੀ ਵੀ ਨਿੱਕੀ ਨਹੀਂ। ਕਹਾਣੀ ਝਟਕੇ ਵਾਂਗ ਸ਼ੁਰੂ ਹੁੰਦੀ ਹੈ ਤੇ ਝਟਕੇ ਵਾਂਗ ਹੀ ਖਤਮ ਹੁੰਦੀ ਇਕ ਹੈਂਗ ਓਵਰ ਛੱਡ ਜਾਂਦੀ ਹੈ ਤੇ ਬੰਦਾ ਘੜੀ ਬਿੰਦ ਲਈ ਇਹ ਸੋਚਦਾ ਰਹਿ ਜਾਂਦਾ ਹੈ ਕਿ ਜ਼ਮਾਨੇ ਨੇ ਗਰੀਬਾਂ ਨੂੰ ਸੱਚ ਮੁਚ ਕਿਵੇਂ ਦੁਰਕਾਰ ਛੱਡਿਆ ਹੈ। ਲੇਖਕ ਨੇ ਪਾਠਕ ਲਈ ਵੀ ਕੁਝ ਕੁਝ ਸੋਚਨ ਲਈ ਛੱਡ ਦਿਤਾ ਹੈ— ਸੰਪਾਦਕ

ਉਹ ਕੱਲ੍ਹ ਹੀ ਆਇਆ ਸੀ, ਪਹਿਲੀ ਵਾਰ ਇਸ ਸ਼ਹਿਰ 'ਚ। ਸ਼ਹਿਰ ਦਾ ਚੱਪਾ ਚੱਪਾ ਵੇਖਣ ਦੀ ਰੀਝ ਉਹਦੇ ਅੰਦਰ ਮਚਲ ਰਹੀ ਸੀ। ਉਹ ਸਵੇਰੇ ਉਠਦੇ ਸਾਰ ਹੀ ਇਸ ਵਡੇ ਸ਼ਹਿਰ ਨੂੰ ਵੇਖਣ ਲਈ ਤੁਰ ਪਿਆ।

—ਲੰਬੀਆਂ ਚੌੜੀਆਂ ਸੜਕਾਂ, ਉਚੀਆਂ ਇਮਾਰਤਾਂ, ਸ਼ਾਨਦਾਰ ਦੁਕਾਨਾਂ, ਭੜਕੀਲੇ ਕਪੜੇ ਪਾਈ ਫਿਰਦੇ ਲੋਕ ਹਿੱਪੀ ਸਟਾਈਲ ਮੁੰਡੇ ਕੁੜੀਆਂ, ਉਹ ਵੇਖ ਵੇਖ ਕੇ ਹੈਰਾਨ ਹੋਈ ਜਾਂਦਾ। ਉਸਨੇ ਦਿਲ ਵਿੱਚ ਹੀ ਸੋਚਿਆ ਕਿ ਉਹ ਪਿੰਡ ਦੀ ਗੰਦੀ ਧਰਤੀ ਵਿਚੋਂ ਨਿਕਲ ਕੇ ਸਵਰਗ ਵਿਚ ਹੀ ਪਹੁੰਚ ਗਿਆ ਹੈ। ਉਸਨੇ ਆਪਣੇ ਮਨ ਵਿਚ ਹੀ ਕਿਹਾ।

—'ਬੰਤਿਆ ਤੂੰ ਪਿੰਡ ਵਿਚ ਐਵੇਂ ਧਕੇ ਖਾਂਦਾ ਰਿਹਾ ਏਂ, ਸ਼ਹਿਰ 'ਚ ਐਨਾਂ ਕੁਝ ਹੁੰਦੈ, ਮੈਂ ਪਹਿਲਾਂ ਕਿਉਂ ਨਾਂ ਇਥੇ ਆ ਗਿਆ।'

ਬੰਤਾ ਜਿਵੇਂ ਨਵੀਆਂ ਚੀਜ਼ਾ ਵੇਖ ਵੇਖ ਕੇ ਰੱਜਦਾ ਜਾ ਰਿਹਾ ਸੀ। ਸਕੂਟਰ ਲੋਕਲ ਬਸਾਂ, ਕਾਰਾਂ ਤੇ ਹੋਰ ਆਵਾ ਜਾਈ ਨੂੰ ਤਕਦਾ, ਇਉਂ ਤੁਰਿਆ ਜਾ ਰਿਹਾ ਸੀ, ਜਿਵੇਂ ਕਿਸੇ ਹਾੜੀ ਸੋਣੀ ਦੇ ਮੇਲੇ ਵਿਚ ਗੁਆਚਿਆ ਹਵ। ਸੂਰਜ ਆਪਣੀ ਪੂਰੀ ਰਫਤਾਰ ਨਾਲ ਚਲਦਾ ਸਿਖਰ ਤੇ ਪਹੁੰਚ ਗਿਆ ਸੀ। ਬੰਤੇ ਨੂੰ ਆਪਣੇ ਢਿੱਡ ਵਿਚ ਕੁਝ ਖੋਹ ਪੈਂਦੀ ਜਾਪੀ। ਖੀਸੇ ਵਿਚ ਕੁਝ ਪੈਸੇ ਟੋਂਹਦੇ ਨੇ ਕੁਝ ਆਪਣੇ ਆਪ ਨੂੰ ਕਿਹਾ'

—ਬੰਤਿਆ ਕੇਹੜਾ ਨਿੱਤ ਨਿੱਤ ਸ਼ਹਿਰ ਆਇਆ ਜਾਂਦੈ ਕਿਸੇ ਸੋਹਣੇ ਵੱਡੇ ਹੋਟਲ ਵਿਚ ਰੋਟੀ ਖਾਈਏ, ਜਮਾਂ ਈ ਓਹੋ ਜਿਹੇ 'ਚ—ਉਹ ਫਿਲਮ ਵਾਲੇ ਮੁੰਡੇ ਨੇ ਖਾਦੀ ਸੀ, ਕਿਨ੍ਹਾਂ ਸੋਹਣਾਂ ਸੀ ਉਹ ਹੋਟਲ...।

—ਬੰਤੇ ਦੀਆਂ ਨਜ਼ਰਾਂ ਵਿਚ ਫਿਲਮ ਵਾਲਾ ਕੀਮਤੀ ਤੇ ਸ਼ਾਨਦਾਰ ਹੋਟਲ ਉਭਰ ਆਇਆ। ਉਹ ਸੜਕਾਂ ਤੋਂ ਗੁਜ਼ਰਦਾ, ਦੋਵੇਂ ਪਾਸੀਂ ਗਹੁ ਨਾਲ, ਦੇਖਦਾ ਪੁਛਦਾ ਪੁਛਾਂਦਾ ਤੁਰਦਾ ਗਿਆ। ਇਕ ਵੱਡੇ ਸਾਰੇ ਹੋਟਲ ਸਾਹਮਣੇ ਆ ਕੇ ਰੁਕਦਾ ਉਹ ਕੁਝ ਚਿਰ ਹੋਟਲ ਨੂੰ ਬਾਹਰੋਂ ਵੇਖੀ ਗਿਆ—ਉਚਾ ਸ਼ਾਨਦਾਰ ਹੋਟਲ—ਹੋਟਲ ਦੇ ਪੈਰਾਂ ਵਿਚ ਖੜੀਆਂ ਕਾਰਾਂ ਤੇ ਸਾਹਮਣੇ ਸੀਸ਼ੇ ਵਾਲੇ ਬੂਹੇ 'ਚੋਂ ਪਤਵੰਤੇ ਆ ਜਾ ਰਹੇ ਸਨ।

ਬੰਤੇ ਦੀ ਭੁੱਖ ਕਾਫੀ ਭੜਕ ਚੁਕੀ ਸੀ। ਉਨੇ ਦਿਲ 'ਚ ਕਿਹਾ, ਪਹਿਲਾਂ ਰੋਟੀ ਖਾਧੀ ਜਾਵੇ. ਵੇਖਾ ਵਖਾਈ ਪਿਛੋਂ ਸਹੀ......।

ਬੰਤਾ ਹੌਲੀ ਹੌਲੀ ਕਦਮ ਪੁਟਦਾ ਸ਼ੀਸ਼ੇ ਦੇ ਬੂਹੇ 'ਚੋਂ ਲੰਘਣ ਲੱਗਾ ਤਾਂ ਸਵਾਗਤੀ ਨੇ ਬੰਤੇ ਨੂੰ ਪਿਛੋਂ ਗਲਮੇਂ ਤੋਂ ਐਂ ਫੜ ਕੇ ਇਕ ਪਾਸੇ ਖਿਚ ਲਿਆ, ਜਿਵੇਂ ਚੋਰ ਹੋਵੇ। ਬੰਤੇ ਨੂੰ ਥਲੇ ਤੋਂ ਉਪਰ ਤੱਕ ਨਫਰਤ ਦੀ ਨਜ਼ਰ ਨਾਲ ਵੇਖ ਕੇ ਸਵਾਗਤੀ ਰੋਹਬ 'ਚ ਬੋਲਿਆ—

'ਕਿਧਰ ਕੋ ਜਾਤਾ ਹੈ...... ?'

—'ਸ਼ਾਹਬ ਮੈਂ......ਮੈਂ ਰੋਟੀ ਖਾਣੀ ਹੈ......।' ਬੰਤੇ ਦੀ ਆਵਾਜ਼ ਨਰਮ ਸੀ। ਸਵਾਗਤੀ ਨੇ ਕੁਰੱਖਤ ਭਰਵੀਂ ਆਵਾਜ਼ 'ਚ ਬੰਤੇ ਨੂੰ ਪੌੜੀਆਂ ਤੋਂ ਥੱਲੇ ਧੱਕਾ ਦਿੰਦੇ ਕਿਹਾ।'

'ਇਸ ਹੋਟਲ ਮੇਂ ਸਿਰਫ ਰਈਸ ਔਰ ਸ਼ਰੀਫ ਆਦਮੀ ਖਾਣਾਂ ਖਾਤੇ ਹੈਂ, ਕੁਤੋਂ ਕੋ ਯਹਾਂ ਇਜਾਜ਼ਤ ਨਹੀਂ......।'

ਜ਼ਮੀਨ ਤੋਂ ਉਠਦਾ ਕਪੜੇ ਝਾੜ ਰਿਹਾ ਬੰਤਾ ਬੰਦੇ ਤੇ ਕੁੱਤੇ ਵਿਚ ਫਰਕ ਲੱਭ ਰਿਹਾ ਸੀ। ●

ਸਾਹਿਤ—ਚਰਚਾ

ਨਵੀਂ ਪੰਜਾਬੀ ਕਹਾਣੀ :

# ਕੁਝ ਨਿਖਰਦੇ ਚਿਹਰੇ

ਪ੍ਰੋ. ਸ. ਨ. ਸੇਵਕ

—ਜ਼ਰੂਰੀ ਨਹੀ ਕਿ ਸੰਪਾਦਕ ਲੇਖਕ ਦੇ ਸਾਰੇ ਦੇ ਸਾਰੇ ਵਿਚਾਰਾਂ ਨਾਲ ਪੂਰੀ ਤਰਾਂ ਸਹਿਮਤ ਹੋਵੇ। ਵਿਚਾਰ ਲੇਖਕ ਦੇ ਹਨ, ਛਾਪਣ ਦਾ ਇਲਜ਼ਾਮ ਸਿਰ ਮੱਥੇ ਤੇ ।

—ਸੰਪਾਦਕ

ਸਮਕਾਲੀ ਪੰਜਾਬੀ ਕਹਾਣੀ ਦੇ ਖੇਤਰ ਵਿਚ ਅਸੀਂ ਤਿੰਨ ਵਰਗ ਦੇ ਕਹਾਣੀਕਾਰਾਂ ਨੂੰ ਵੇਖ ਸਕਦੇ ਹਾਂ। ਪਹਿਲੀ ਵਰਗ ਦੇ ਕਹਾਣੀਕਾਰ ਉਹ ਹਨ ਜੋ ਸਥਾਪਿਤ ਹੋ ਚੁੱਕੇ ਹਨ ਤੇ ਉਨ੍ਹਾਂ ਦੀ ਕਹਾਣੀ ਦੀ ਨਿਸ਼ਚਿਤ ਨੁਹਾਰ ਬਣ ਚੁੱਕੀ ਹੈ। ਉਨ੍ਹਾਂ ਨੂੰ ਆਪਣੀ ਪ੍ਰਸਿੱਧੀ ਲਈ ਕੁਝ ਕਰਨ ਦੀ ਲੋੜ ਨਹੀਂ, ਕਿਉਂਕਿ ਉਹ ਪ੍ਰੋੜ੍ਹ ਤੇ ਪ੍ਰਤਿਸ਼ਠਿਤ ਸਾਹਿੱਤਕਾਰਾਂ ਵਜੋਂ ਜਾਣੇ ਜਾਂਦੇ ਹਨ। ਕਈ ਤਾਂ ਹੁਣ ਸਰਗਰਮ ਨਹੀਂ ਰਹੇ, ਪਰ ਕਰਤਾਰ ਸਿੰਘ ਦੁੱਗਲ, ਅੰਮ੍ਰਿਤਾ ਪ੍ਰੀਤਮ ਤੇ ਸੰਤੋਖ ਸਿੰਘ ਧੀਰ ਆਦਿ ਅਜੇ ਵੀ ਸਰਗਰਮੀ ਨਾਲ ਕਹਾਣੀ ਰਚਨਾ ਕਰ ਰਹੇ ਹਨ। ਦੂਜਾ ਵਰਗ ਉਨ੍ਹਾਂ ਕਹਾਣੀਕਾਰਾਂ ਦਾ ਹੈ ਜਿਨ੍ਹਾਂ ਨੇ ਇਸ ਖੇਤਰ ਵਿਚ ਕਾਫ਼ੀ ਖਿਆਤੀ ਪ੍ਰਾਪਤ ਕਰ ਲਈ ਹੈ ਪਰ ਪਹਿਲੇ ਵਰਗ ਦੇ ਕਹਾਣੀਕਾਰਾਂ ਵਰਗੀ ਸਥਾਪਤੀ ਪ੍ਰਾਪਤ ਕਰਨ ਲਈ ਪ੍ਰਯਤਨਸ਼ੀਲ ਹਨ। ਇਸ ਲਈ ਇਸ ਵਰਗ ਚੋਂ ਬਹੁਤ ਸਾਰੇ ਕਹਾਣੀਕਾਰ ਸਰਗਰਮੀ ਨਾਲ ਰਚਨਾ ਕਰ ਰਹੇ ਹਨ ਤੇ ਉਨ੍ਹਾਂ ਦੀ ਕਹਾਣੀ-ਕਲਾ ਵਿਚ ਪ੍ਰੋੜ੍ਹਤਾ ਦੇ ਚਿੰਨ੍ਹ ਅਵੱਸ਼ ਵੇਖੇ ਜਾ ਸਕਦੇ ਹਨ। ਉਨ੍ਹਾਂ ਸ਼ੈਲੀ ਸੰਬੰਧੀ ਕਈ ਸਫਲ ਤਜਰਬੇ ਕੀਤੇ ਹਨ। ਇਨ੍ਹਾਂ ਵਿਚ ਜਸਵੰਤ ਸਿੰਘ ਵਿਰਦੀ, ਗੁਰਦਿਆਲ ਸਿੰਘ, ਮਹਿੰਦਰ ਸਿੰਘ ਜੋਸ਼ੀ, ਦਲੀਪ ਕੌਰ ਟਿਵਾਣਾ, ਅਜੀਤ ਕੌਰ ਗੁਲਜ਼ਾਰ ਸੰਧੂ, ਮੋਹਨ ਭੰਡਾਰੀ, ਰਘਬੀਰ, ਪ੍ਰੇਮ ਪ੍ਰਕਾਸ਼ ਤੇ ਗੁਰਵੇਲ ਪੰਨੂੰ ਆਦਿ ਦੇ ਨਾਂ ਲਏ ਜਾ ਸਕਦੇ ਹਨ।

ਤੀਸਰੇ ਵਰਗ ਦੇ ਕਹਾਣੀਕਾਰ ਉਹ ਹਨ ਜਿਹੜੇ ਅਜੇ ਕਹਾਣੀ ਰਚਨਾ ਦੇ ਮੁਢਲੇ ਦੌਰ ਵਿਚ ਹਨ ਪਰ ਸਥਾਪਤੀ ਲਈ ਵਿਆਕੁਲ ਹਨ। ਇਨ੍ਹਾਂ ਦੀ ਕਹਾਣੀ ਕਲਾ ਵਿਚ ਸਮੁੱਚੇ ਤੌਰ ਤੇ ਪ੍ਰੋੜ੍ਹਤਾ ਦੀ ਘਾਟ ਹੈ ਭਾਵੇਂ ਕਈਆਂ ਦੀ ਉੱਘੀ ਪ੍ਰਤਿਭਾ ਸਪਸ਼ਟ ਵੇਖੀ ਜਾ ਸਕਦੀ ਹੈ। ਇਨ੍ਹਾਂ ਕਹਾਣੀਕਾਰਾਂ ਚੋਂ ਕਈਆਂ ਨੇ ਆਪਣੀਆਂ ਰਚਨਾਵਾਂ ਵਿਚ ਚੋਖੀ ਸਫਲਤਾ ਪ੍ਰਾਪਤ ਕੀਤੀ ਹੈ ਤੇ ਕਈ ਚਿਹਰੇ ਨਿਸਚੇ ਹੀ ਨਿਖਰ ਰਹੇ ਹਨ। ਇਸ ਵਰਗ ਦੇ ਕਹਾਣੀਕਾਰਾਂ ਵਿਚ ਅਸੀਂ ਜਗਦੀਸ਼ ਕੌਸ਼ਲ, ਕ੍ਰਿਪਾਲ ਕਜ਼ਾਕ, ਤੇਜਵੰਤ ਮਾਨ, ਵਰਿਆਮ ਸੰਧੂ ਮੁਖ਼ਤਾਰ ਗਿੱਲ, ਸ਼ਮਸ਼ੇਰ ਸੰਧੂ, ਬੀਬਾ ਕੁਲਵੰਤ, ਗੁਰਪਾਲ, ਪਰੇਮ ਗੋਰਖੀ, ਨਛੱਤਰ ਸਿੰਘ, ਰਣਜੀਤ ਰਾਹੀ, ਰੁਪਿੰਦਰ ਜੀਤ, ਅੰਮ੍ਰਿਤ ਰਾਮਪੁਰੀ ਤੇ ਨਵੇਂ ਪੋਚ ਦੇ ਕਈ ਹੋਰ ਕਹਾਣੀਕਾਰਾਂ ਦਾ ਨਾਂ ਲੈ ਸਕਦੇ ਹਾਂ। ਹਥਲੇ ਅਧਿਐਨ ਲਈ ਮੈਂ ਨੁਸ਼ਹਿਰਵੀ ਤੋਂ ਇਲਾਵਾ ਬੀਬਾ ਕੁਲਵੰਤ, ਅੰਮ੍ਰਿਤ ਰਾਮਪੁਰੀ, ਰੁਪਿੰਦਰਜੀਤ ਤੇ ਜਗਦੀਸ਼ ਕੌਸ਼ਲ ਨੂੰ ਲਿਆ ਹੈ।

ਕਹਾਣੀ ਨੂੰ ਜੀਵਨ ਦੀ ਕਾਤਰ ਆਖਿਆ ਜਾ ਸਕਦਾ ਹੈ। ਇਸ ਵਿਚਲੀ ਸਮੱਸਿਆ ਦੋ ਪ੍ਰਕਾਰ ਦੀ ਹੋ ਸਕਦੀ ਹੈ। ਵਿਅਕਤੀ-ਮੁਖੀ ਤੇ ਸਮਾਜ-ਮੁਖੀ। ਵਿਅਕਤੀ-ਮੁਖੀ ਕਹਾਣੀ ਵਿਚ ਕਿਸੇ ਵਿਅਕਤੀ ਵਿਸ਼ੇਸ਼ ਦੀ ਨਿੱਜੀ ਸਮੱਸਿਆ ਦਾ ਮਨੋਵਿਗਿਆਨਕ ਵਿਸ਼ਲੇਸ਼ਣ ਪੇਸ਼ ਕੀਤਾ ਜਾ ਸਕਦਾ ਹੈ, ਕਿਸੇ ਵਿਸ਼ੇਸ਼ ਸਥਿਤੀ ਵਿਚ ਉਹਦੇ ਵਤੀਰੇ ਨੂੰ ਡੂੰਘੀ ਨੀਝ ਤੇ ਕਲਾਤਮਕ ਸੂੱਝ ਨਾਲ ਚਿਤਰਆ ਜਾ ਸਕਦਾ ਹੈ। ਅਜਿਹੀਆਂ ਕਹਾਣੀਆਂ ਵਿਚ ਸਮੱਸਿਆ ਵਿਅਕਤੀ ਦੀ ਹੁੰਦੀ ਹੈ, ਸਮੂਹ ਦੀ ਨਹੀਂ ਭਾਵੇਂ ਵਿਅਕਤੀ ਦੀ ਉਹ ਸਮੱਸਿਆ ਵਿਸ਼ਾਲ ਸੰਦਰਭ ਵਿਚ ਕਿਸੇ ਸਮਾਜਕ ਵਰਗ ਨਾਲ ਸੰਬੰਧਤ ਹੋ ਸਕਦੀ ਹੈ। ਪ੍ਰੇਮ ਗੋਰਖੀ, ਵਰਿਆਮ ਸੰਧੂ, ਸ਼ਮਸ਼ੇਰ ਸੰਧੂ ਤੇ ਨੁਸ਼ਹਿਰਵੀ ਆਦਿ ਨੇ ਬੱਦੇ ਸਮਾਜਕ ਪ੍ਰਬੰਧ ਵਿਰੁਧ ਕ੍ਰਾਂਤੀ ਲਈ ਬੇਚੈਨੀ ਤੀਖਣ ਕਰਨ ਦੀ ਰੁਚੀ ਅਧੀਨ ਕਹਾਣੀਆਂ ਲਿਖੀਆਂ ਹਨ। ਪੂਰਵ-ਨਿਰਧਾਰਿਤ ਮੰਤਵ-ਵਾਲੀਆਂ ਇਹ ਕਹਾਣੀਆਂ ਕਈ ਵਾਰੀ ਕਿਸੇ ਸਥੂਲ ਘਟਨਾ ਤੇ ਆਧਾਰਿਤ ਨਹੀਂ ਹੁੰਦੀਆਂ ਸਗੋਂ ਘਟਨਾ ਦੀ ਸੰਭਾਵਨਾ ਤੇ ਆਧਾਰਿਤ ਹੁੰਦੀਆਂ ਹਨ। ਇਸ ਲਈ ਕਈ ਵਾਰੀ ਉਨ੍ਹਾਂ ਵਿਚ ਅਪ੍ਰਭਾਵਕਤਾ ਤੇ ਕਲਾ-ਵਿਹੀਣਤਾ ਆ ਜਾਂਦੀ ਹੈ। ਨੁਸ਼ਹਿਰਵੀ ਦੀਆਂ ਕਹਾਣੀਆਂ ਇਸੇ ਕਰਕੇ ਕਹਾਣੀਆਂ ਨਹੀਂ ਲਗਦੀਆਂ ਸਗੋਂ ਵਿਚਾਰਾਂ ਦਾ ਆਪ ਮੁਹਾਰਾ ਪ੍ਰਗਟਾਅ ਹੋ ਨਿਬੜਦੀਆਂ ਹਨ।

ਕਹਾਣੀ ਦੀ ਸ਼ੈਲੀ ਸੰਬੰਧੀ ਕਈ ਨਵੇ ਪ੍ਰਯੋਗ ਹੋ ਰਹੇ ਹਨ ਪਰ ਅਜੋਕੇ ਕਹਾਣੀਕਾਰ ਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਕਹਾਣੀ ਦੀ ਸ਼ੈਲੀ ਚਾਹੇ ਕਿਹੋ ਜਿਹੀ ਹੋਵੇ, ਇਸ ਦਾ ਕਿਸੇ ਘਟਨਾ ਤੇ ਆਧਾਰਿਤ ਹੋਣਾਂ ਜ਼ਰੂਰੀ ਹੈ। ਕਹਾਣੀਕਾਰ ਜਿਹੜਾ ਵਿਚਾਰ ਦੇਣਾ ਚਾਹੁੰਦਾ ਹੈ, ਉਹ ਉਸ ਘਟਨਾ ਦੀ ਸਿਰਜਣਾਂ 'ਚੋਂ ਨਿਕਲਣਾ ਚਾਹੀਦਾ ਹੈ ਨਾ ਕਿ ਉਪਦੇਸ਼ਾਤਮਕ ਕਥਨਾਂ ਚੋਂ। ਵਿਚਾਰ ਜਾਂ ਭਾਵ ਨੂੰ ਮੁਖ ਰਖ ਕੇ ਕਿਸੇ ਘਟਨਾ ਨੂੰ ਘੜਨ ਨਾਲ ਕਹਾਣੀ ਵਿਚ ਓਪਰਾਪਨ ਆ ਜਾਂਦਾ ਹੈ, ਅਜਿਹਾ ਹਮਦਰਦਵੀਰ ਦੀਆਂ ਕਹਾਣੀਆਂ ਵਿਚ ਆਮ ਹੁੰਦਾ ਹੈ। ਅਜਿਹਾ ਵਿਚਾਰ ਜਾਂ ਭਾਵ ਜਦ ਤਕ ਕਹਾਣੀਕਾਰ ਦੇ ਆਪਣੇ ਅਨੁਭਵ ਦਾ ਹਿੱਸਾ ਨਹੀਂ ਬਣਦਾ, ਉਹ ਕਲਾਤਮਕ ਕਹਾਣੀ ਨਹੀਂ ਸਿਰਜ ਸਕਦਾ।

ਜਿਵੇਂ ਮੈਂ ਅੱਗੇ ਕਿਹਾ ਹੈ, ਹਮਦਰਦਵੀਰ ਨੁਸ਼ਹਿਰਵੀ ਸਮਾਜਮੁਖੀ ਕਹਾਣੀਕਾਰ ਹੈ ਤੇ ਉਸ ਦੀ ਰਚਨਾ ਦਾ ਮਨੋਰਥ ਹਲਚਲ ਪੈਦਾ ਕਰਨਾ ਹੈ। ਉਸ ਦੀਆਂ ਕਹਾਣੀਆਂ ਦੇ ਸ਼ੀਰਸ਼ਕ ਵੀ ਕ੍ਰਾਂਤੀ-ਮੁਖੀ ਵਾਕੰਸ਼ਾ ਦੇ ਲਖਾਇਕ ਹਨ। ਆਪਨੇ ਮੰਤਵ ਪ੍ਰਤੀ ਉਹ ਬੜਾ ਸੁਚੇਤ ਹੈ। ਪ੍ਰਚਲਿਤ ਸਮਾਜਕ ਤੇ ਆਰਥਕ ਪ੍ਰਬੰਧ ਨਾਲ ਉਸ ਨੂੰ ਘਿਰਣਾ ਹੈ ਤੇ ਉਹ ਇਸ ਵਿਚ ਕ੍ਰਾਂਤੀਕਾਰੀ ਪਰਿਵਰਤਨ ਦਾ ਚਾਹਵਾਨ ਹੈ। ਉਹ ਬੇਚੈਨੀ ਦੇ ਬੀਜ ਬੀਜਣਾ ਲੋਚਦਾ ਹੈ ਤੇ ਭਾਂਬੜ ਮਚਾਉਣਾ ਚਾਹੁੰਦਾ ਹੈ। ਪਰ ਉਹਦੀਆਂ ਰਚਨਾਵਾਂ ਦਾ ਕੋਈ ਨਿੱਗਰ ਆਧਾਰ ਹੈ ਹੀ ਨਹੀਂ। ਬਹੁਤੀਆਂ ਤਾਂ ਕਾਲਪਨਿਕ ਘਟਨਾਵਾ ਦੀਆਂ ਛੋਹਾਂ ਮਾਤਰ ਹਨ। ਜਿਨ੍ਹਾਂ ਵਿਚ ਘਟਨਾ ਦਾ ਵਾਪਰਨਾ ਤਾਂ ਕੀ ਵਾਪਰਨ ਦੀ ਸੰਭਾਵਨਾ ਦੀ ਵੀ ਅਣਹੋਂਦ ਹੈ। ਸਾਰੀਆਂ ਰਚਨਾਵਾਂ ਅਧੂਰੀਆਂ ਅਧੂਰੀਆਂ ਜਾਪਦੀਆਂ ਹਨ। ਨੁਸ਼ਹਿਰਵੀ ਨੂੰ ਚਾਹੀਦਾ ਹੈ ਕਿ ਉਹ ਆਪਣੀਆਂ ਕਹਾਣੀਆਂ ਦੀ ਸੰਖਿਆ ਘਟਾਵੇ। ਥੋੜ੍ਹਾ ਲਿਖੇ ਪਰ ਕਲਾਪੂਰਨ। ਕਿਸੇ ਹੋਰ ਮਿੱਤਰ ਦੀ ਰਾਏ ਵਖਰੀ ਵੀ ਹੋ ਸਕਦੀ ਹੈ ਪਰ ਮੈਨੂੰ ਅਜੇ ਉਸ 'ਚੋ ਸਫ਼ਲ ਕਹਾਣੀ ਦੇ ਸੰਕੇਤ ਨਹੀਂ ਮਿਲੇ।

ਬੀਬਾ ਕੁਲਵੰਤ ਦੇ ਪਹਿਲੇ ਕਹਾਣੀ-ਸੰਗ੍ਰਹਿ 'ਹਯਾਤੀ ਨਾਲੋਂ ਟੁਟੀ ਕੁੜੀ' ਵਿਚ ਪਹਿਲੇ ਹੀ ਸਫ਼ੇ ਤੇ ਬਲਰਾਜ ਸਾਹਨੀ, ਸ਼ਿਵ ਕੁਮਾਰ, ਨਵਤੇਜ ਸਿੰਘ, ਬਲਵੰਤ ਗਾਰਗੀ, ਮੀਸ਼ਾ, ਅਜੀਤ ਕੌਰ, ਲੋਕ ਨਾਥ, ਅਹਿਮਦ ਸਲੀਮ, ਖਾਲਿਦ ਹੁਸੈਨ ਤੇ ਗੁੱਲ ਚੌਹਾਨ ਦੇ ਪ੍ਰਸ਼ੰਸਾ ਦੇ ਸ਼ਬਦ ਪੜ੍ਹ ਕੇ ਲਗਦਾ ਹੈ ਕਿ ਇਸ ਵਿਚਲੀਆਂ ਕਹਾਣੀਆਂ ਮਾਅਰਕੇ ਦੀਆਂ ਹੋਣਗੀਆਂ, ਪਰ ਅਜਿਹਾ ਹੈ ਨਹੀਂ। ਪਤਾ ਨਹੀਂ ਲੋਕ ਸਰਟੀਫੀਕੇਟ ਕਿਵੇਂ ਦੇ ਦਿੰਦੇ ਹਨ ਤੇ ਕਹਾਣੀਕਾਰ ਨੂੰ ਗੁਮਰਾਹ ਕਰਦੇ ਹਨ। ਜੇ ਬੀਬਾ ਇਨ੍ਹਾਂ ਸ਼ਬਦਾਂ ਨੂੰ ਸੱਚ ਮੰਨ ਕੇ ਬਹਿ ਜਾਵੇ ਤਾਂ ਉਸ ਦੀ ਕਹਾਣੀ ਕਲਾ ਦਾ ਵਿਕਾਸ ਅਸੰਭਵ ਹੈ। ਮੈਂ ਤਾਂ ਕਹਾਂਗਾ ਕਿ ਉਸ ਨੂੰ ਕਿਤਾਬ ਦਾ ਇਹ ਸਫ਼ਾ ਇਸ ਤੋਂ ਪਹਿਲੇ ਨਾਲ ਚਿਪਕਾ ਦੇਣਾ ਚਾਹੀਦਾ ਹੈ ਤਾਂ ਜੋ ਉਸ ਨੂੰ ਆਪਣੀ ਪ੍ਰਾਪਤੀ ਦਾ ਭੁਲੇਖਾ ਨਾ ਰਹੇ।

ਬੀਬਾ ਇਕ ਕੋਮਲ ਭਾਵਾਂ ਵਾਲੀ ਕੁੜੀ ਹੈ ਤੇ ਉਸ

ਦੇ ਭਾਵਾਂ ਤੇ ਵਿਚਾਰਾਂ ਵਿਚ ਸੁਭਾਵਿਕਤਾ ਹੈ। ਨੁਸ਼ਹਿਰਵੀ ਵਾਂਗ ਉਹ ਮਸਾਲਾਂ ਨਹੀਂ ਫੜੀ ਫਿਰਦੀ। ਆਪਨੇ ਆਲੇ ਦੁਆਲੇ ਵਿਚ ਪ੍ਰਸਰੀ ਪੀੜ ਨਾਲ ਉਸ ਦਾ ਸੰਵੇਦਨਸ਼ੀਨ ਮਨ ਟੁੰਬਿਆ ਜਾਂਦਾ ਹੈ। ਦੋਹਾਂ ਪੰਜਾਬਾਂ ਨੂੰ ਇਕ ਵੇਖਣ ਦੀ ਉਸ ਦੀ ਰੀਝ ਉਸ ਦੀਆਂ ਕਹਾਣੀਆਂ ਵਿਚ ਬੜੀ ਤੀਬਰਤਾ ਨਾਲ ਪ੍ਰਗਟ ਹੁੰਦਾ ਹੈ ਤੇ ਉਹ ਆਪਨੇ ਸੁਫਨਿਆਂ ਨੂੰ ਸੱਚ ਵਿਰ ਬਦਲਣਾ ਲੋਚਦੀ ਹੈ। ਬੀਬਾ ਕੋਲ ਕਹਿਣ ਨੂੰ ਬਹੁਤ ਕੁਝ ਹੈ ਪਰ ਅਜੇ ਉਹ ਆਪਣੇ ਭਾਵਾਂ ਨੂੰ ਕਲਾਤਮਕ ਕਹਾਣੀਆਂ ਵਿਚ ਪ੍ਰਸਤੁਤ ਨਹੀਂ ਕਰ ਸਕੀ। ਕਈ ਵਾਰੀ ਤਾਂ ਉਹ ਜਜ਼ਬੇ ਵੀ ਉਧਾਰੇ ਲੈਂਦੀ ਹੋਈ ਪ੍ਰਤੀਤ ਹੁੰਦੀ ਹੈ। 'ਦੋਹਾਂ ਪੰਜਾਬਾਂ ਨੂੰ' ਵਿਚ ਨਵਤੇਜ ਦੀ ਕਹਾਣੀ 'ਭਾਈਆਂ ਬਾਝਾ ਦਾ ਉਲੇਖ ਇਸ ਦਾ ਪ੍ਰਮਾਣ ਹੈ। ਬੀਬਾ ਕੋਲੋਂ ਅਸੀਂ ਚੰਗੀ ਕਹਾਣੀ ਦੀ ਆਸ ਕਰ ਸਕਦੇ ਹਾਂ ਜੇ ਉਹ ਆਪਣੇ ਭਾਵਾਂ ਨੂੰ ਵਿਚਾਰਾਂ ਨੂੰ ਸੰਤੁਲਿਤ ਢੰਗ ਨਾਲ ਯੋਗ ਨਿਯੰਤ੍ਰਣ ਵਿਚ ਰਖ ਕੇ ਪੇਸ਼ ਕਰੇ।

ਅੰਮ੍ਰਿਤ ਰਾਮਪੁਰੀ ਆਪਣੀਆਂ ਕਹਾਣੀਆਂ ਵਿਚ ਪੰਜਾਬ ਦੇ ਪੇਂਡੂ ਜੀਵਨ ਦੇ ਦੁਖਾਂਤ ਨੂੰ ਚਿਤ੍ਰਦਾ ਹੈ। ਉਸ ਦੇ ਵਰਣਨ ਵਿਚ ਸਰਲਤਾ ਤੇ ਸੁਭਾਵਿਕਤਾ ਹੈ ਅਤੇ ਉਹ ਆਪਣੇ ਚੋਗਿਰਦੇ ਵਿਚ ਵਾਪਰਦੀਆਂ ਘਟਨਾਵਾਂ ਨੂੰ ਰੋਚਕ ਢੰਗ ਨਾਲ ਪੇਸ਼ ਕਰਦਾ ਹੈ। ਉਸ ਦਾ ਪਹਿਲਾ ਕਹਾਣੀ-ਸੰਗ੍ਰਹਿ 'ਸਮਾਜ ਤੇ ਗੁਨਾਹ ਇਹ ਗਵਾਹੀ ਜ਼ਰੂਰੀ ਭਰਦਾ ਹੈ ਕਿ ਉਸ ਕੋਲ ਕਹਾਣੀ ਹੈ, ਉਹ ਆਪਨੇ ਕਈ ਸਮਕਾਲੀਆਂ ਵਾਂਗ ਸੱਖਣਾ ਨਹੀਂ। ਉਹ ਪੇਂਡੂ ਲੋਕਾਂ ਦੇ ਦੁਖਦਾਈ ਪਲਾਂ ਨੂੰ ਆਪਣੀਆਂ ਕਹਾਣੀਆਂ ਦੀ ਲਪੇਟ ਵਿਚ ਲਿਆਉਂਦਾ ਹੈ ਪਰ ਉਸ ਦਾ ਬਹੁਤਾ ਜ਼ੋਰ ਕਥਾ ਬਿਆਨ ਕਰਨ ਤੇ ਹੀ ਲਗ ਜਾਂਦਾ ਹੈ। ਉਹ ਪਾਤਰਾਂ ਦੇ ਘਟਨਾਵਾਂ ਦੀਆਂ ਸੰਭਾਵਨਾਵਾਂ ਨਹੀਂ ਘੋਖਦਾ। ਪੇਂਡੂ ਜੀਵਨ ਦੀ ਯਥਾਰਥ ਪੇਸ਼ਕਾਰੀ ਰਾਮਪੁਰੀ ਦੀਆਂ ਕਹਾਣੀਆਂ ਦਾ ਵਿਸ਼ੇਸ਼ ਗੁਣ ਹੈ। ਉਹ ਪੇਂਡੂ ਲੋਕਾਂ ਦੇ ਜਾਇਦਾਦ ਸੰਬੰਧੀ ਝਗੜਿਆਂ, ਉਨ੍ਹਾਂ ਦੇ ਅੰਧ ਵਿਸ਼ਵਾਸ ਤੇ ਉਨ੍ਹਾਂ ਦੀਆਂ ਕਮਜ਼ੋਰੀਆਂ ਨੂੰ ਨੇੜੇ ਤੋਂ ਜਾਣਦਾ ਹੈ ਅਤੇ ਰੋਚਕ ਢੰਗ ਨਾਲ ਪੇਸ਼ ਕਰਦਾ ਹੈ। ਰਾਮਪੁਰੀ ਤੋਂ ਅਸੀਂ ਚੰਗੀ ਕਹਾਣੀ ਦੀ ਆਸ ਕਰ ਸਕਦੇ ਹਾਂ।

ਰੁਪਿੰਦਰਜੀਤ ਆਪਣੀਆਂ ਕਈ ਕਮਜ਼ੋਰੀਆਂ ਦੇ ਬਾਵਜੂਦ ਵੀ ਇਕ ਨਿਖਰ ਰਹੇ ਕਹਾਣੀਕਾਰ ਦੇ ਸੰਕੇਤ ਦਿੰਦਾ ਹੈ। ਕਈ ਵਾਰੀ ਉਹ ਇਕ ਛੋਟੀ ਜਿਹੀ ਸਤਰ ਨਾਲ ਕਲਾਮਈ ਛੁਹ ਦੇ ਜਾਂਦਾ ਹੈ। ਗੁਸਤਾਖ ਪਲਾਂ ਦਾ ਗੁਨਾਹ ਵਿਚ ਇਕ ਜੰਗੀ ਕੈਦੀ ਦਾ ਦੁਸ਼ਮਣ ਦੇ ਇਕ ਸਿਪਾਹੀ ਨੂੰ ਇਹ ਕਹਿਣਾ—'ਵੀਰਨਾਂ, ਆਪਾਂ ਲੜਦੇ ਕਾਹਣੋਂ ਹਾਂ?' ਬੜਾ ਸੂਖਮ ਪ੍ਰਭਾਵ ਉਪਜਾਉਂਦਾ ਹੈ। 'ਕਾਗਜ਼ ਦੇ ਆਦਮੀ' ਉਸ ਦੀ ਸਰਵੋਤਮ ਕਹਾਣੀ ਹੈ ਜਿਸ ਵਿਚ ਉਹ ਵਿਅਕਤੀ ਦੀ ਸਮੱਸਿਆ ਤੋਂ ਵਰਗ ਦੀ ਸਮੱਸਿਆ ਵਲ ਵਧਦਾ ਹੈ। ਸ਼ੈਲੀ ਦੇ ਪੱਖੋਂ ਵੀ ਇਹ ਕਹਾਣੀ ਨਵੀਨਤਾ ਦੀ ਲਖਾਇਕ ਹੈ। ਇਕ ਹੀ ਵਾਕ ਵਿਚ ਪਾਠਕ ਦੀ ਕਲਪਨਾ ਨੂੰ ਟੁੰਬਣ ਦੀ ਉਸ ਦੀ ਤਕਨੀਕ ਇਸ ਵਿਚ ਸਭ ਤੋਂ ਬਲਵਾਨ ਰੂਪ ਵਿਚ ਪ੍ਰਗਟ ਹੋਈ ਹੈ।

ਇਸ ਅਧਿਐਨ ਦੇ ਅੰਤਿਮ ਕਹਾਣੀਕਾਰ ਜਗਦੀਸ਼ ਕੌਸ਼ਲ ਵਿਚ ਮੈਨੂੰ ਇਕ ਸਫਲ ਕਹਾਣੀਕਾਰ ਦੇ ਬਹੁਤ ਸਾਰੇ ਗੁਣ ਵਿਖਾਈ ਦਿੱਤੇ ਹਨ। ਉਸ ਕੋਲ ਘਟਨਾਵਾਂ ਨੂੰ ਲੋੜੀਂਦੀ ਵਿਉਂਤ ਅਨੁਸਾਰ ਸਿਰਜਣ ਦੀ ਕਲਾ ਹੈ। ਉਹ ਪਾਤਰਾਂ ਦੇ ਮਨ ਦੀਆਂ ਅੰਤਰੀਵ ਡੂੰਘਿਆਈਆਂ ਤਕ ਲਹਿ ਜਾਂਦਾ ਹੈ ਤੇ ਉਨ੍ਹਾਂ ਦਾ ਸਫਲ ਮਨੋਵਿਸ਼ਲੇਸ਼ਣ ਪ੍ਰਸਤੁਤ ਕਰਦਾ ਹੈ। ਉਹ ਵਿਅੰਗ ਦੀ ਪ੍ਰਭਾਵਸ਼ਾਲੀ ਵਰਤੋਂ ਕਰਦਾ ਹੈ। ਉਸ ਦਾ ਘੇਰਾ ਸ਼ਹਿਰੀ ਜੀਵਨ ਹੈ ਤੇ ਸ਼ਹਿਰੀ ਪਾਤਰਾਂ ਦੇ ਮਨ ਦੀ ਤਸਵੀਰ ਉਹ ਇਕ ਮਨੋਵਿਗਿਆਨਕ ਮਾਹਿਰ ਵਾਂਗ ਖਿਚਦਾ ਹੈ। ਉਹ ਵਿਅਕਤੀ ਦੀ ਸਮੱਸਿਆ ਨੂੰ ਸਮਾਜਕ ਸਮੱਸਿਆ ਨਾਲ ਇਸ ਤਰ੍ਹਾਂ ਜੋੜ ਦਿੰਦਾ ਹੈ ਕਿ ਕਹਾਣੀ ਦਾ ਸਮੁੱਚਾ ਪ੍ਰਭਾਵ ਬੜਾ ਤੀਖਣ ਹੋ ਜਾਂਦਾ ਹੈ। ਸਮੁੱਚੇ ਤੌਰ ਤੇ ਕੌਸ਼ਲ ਦੀਆਂ ਕਹਾਣੀਆਂ ਘਟਨਾਵਾਂ ਤੇ ਪਾਤਰਾਂ ਨੂੰ ਡੂੰਘੀ ਨੀਝ ਨਾਲ ਸਮਝਣ ਤੇ ਕਲਾਮਈ ਢੰਗ ਪ੍ਰਸਤੁਤ ਕਰਨ ਦਾ ਯਤਨ ਹਨ ਅਤੇ ਨਿਸਚੇ ਹੀ ਸਫਲ ਰਚਨਾਵਾਂ ਅਖੀਆਂ ਜਾ ਸਕਦੀਆਂ ਹਨ। ਉਸ ਦੀ ਕਹਾਣੀ ਘਟਨਾ ਦੀ ਸਥਿਤੀ ਪ੍ਰਤੀ ਹੀ ਵਫਾਦਾਰ ਨਹੀਂ, ਸਗੋਂ ਉਸ ਵਿਚਲੇ ਪਾਤਰਾਂ ਦੀ ਮਨੋ-ਸਥਿਤੀ ਪ੍ਰਤੀ ਵੀ ਵਫਾਦਾਰ ਹੈ। ਇਸ ਅਧਿਐਨ 'ਚੋਂ ਕੌਸ਼ਲ ਹੀ ਇਕ ਅਜਿਹੇ ਕਹਾਣੀਕਾਰ ਵਜੋਂ ਉਭਰਦਾ ਹੈ, ਜਿਸ ਦੀਆਂ ਕਹਾਣੀਆਂ ਨੂੰ ਭਾਰਤੀ ਤੇ ਵਿਦੇਸ਼ੀ ਭਾਸ਼ਾਵਾਂ ਵਿਚ ਲਿਖੀ ਜਾ ਰਹੀ ਉਤਕ੍ਰਿਸ਼ਟ ਕਹਾਣੀ ਦੇ ਟਾਕਰੇ ਤੇ ਰਖਿਆ ਜਾ ਸਕਦਾ ਹੈ। ●

ਘੁਣਤਰਾਂ

# ਇਸ਼ਕੇ ਦੀ ਮਾਰ ਬੁਰੀ

ਦਲਬੀਰ

ਇਹ ਦਿਮਾਗ ਬਹੁਤ ਘੁਣਤਰਬਾਜ਼ ਅਤੇ ਘਤੂੱਤ ਬਾਜ਼ ਹੈ। ਹਰ ਵੇਲੇ ਕੋਈ ਨਾ ਕੋਈ ਉਲਟਬਾਜ਼ੀ ਖਾਣਾ ਇਹਦਾ ਸ਼ੇਵਾ ਹੀ ਨਹੀਂ ਸ਼ੌਕ ਵੀ ਹੈ। ਕਦੇ ਏਸ ਨਾਲ ਢਿੱਡ-ਅੜੀਆਂ ਕਦੇ ਉਸ ਨਾਲ ਦਸਤਪੰਜਾ ਤੇ ਕਦੇ ਤੀਜੇ ਨਾਲ ਆਟੋ ਮਟਾਰਾ। ਛੋਟੇ ਹੁੰਦਿਆਂ ਹਾਣ ਦੀਆਂ ਕੁੜੀਆਂ ਵਲੋਂ ਬਣਾਏ ਗਏ ਰੇਤ ਦੇ ਘਰਾਂ ਵਿਚ ਪੈਰ ਮਾਰ ਕੇ ਢਾਹ ਦੇਣਾ ਤੇ ਫੇਰ ਆਪਣੀ 'ਮਰਦਾਨਗੀ' ਦਿਖਾਉਣ ਲਈ ਉਨ੍ਹਾਂ ਨੂੰ ਠੁੱਠ ਵਿਖਾਉਣੇ, ਗੋਲੀ ਕੰਚੇ ਖੇਡਦੇ ਮੁੰਡਿਆਂ ਦੀ ਢਾਣੀ ਨਾਲ ਐਵੇਂ ਪੰਗਾ ਲੈ ਲੈਣਾ ਤੇ ਖੁੱਡੀ ਢਾਹ ਦੇਣੀ, ਕਦੇ ਗੁਲੀ ਡੰਡਾ ਖੇਡਦੇ ਮੁੰਡਿਆਂ ਨਾਲ ਜਾ ਆਹਢਾ ਲੈਣਾ ਪਈ ਜਾਂ ਉਹ ਸਾਨੂੰ ਵੀ ਖਿਡਾਉਣ ਤੇ ਜਾਂ ਫੇਰ ਖੇਡ ਵਲੇਟ ਕੇ ਘਰਾਂ ਨੂੰ ਤੁਰਦੇ ਹੋਣ ਅਤੇ ਕਦੇ ਖੁੱਦੋ ਖੂੰਡੀ ਦੀ ਖੇਡ ਵਿਚ ਖੁੱਦੋ ਚੁੱਕ ਲੈਣੀ ਤੇ ਫੇਰ ਹਿੱਕ ਦੇ ਜ਼ੋਰ ਨਾਲ ਕਿਸੇ ਮਾੜੂਏ ਜਹੇ ਮੁੰਡੇ ਦੀ ਖੂੰਡੀ ਖੋਹ ਕੇ ਆਪ ਖੇਡਣ ਲਗ ਪੈਣਾ,

ਕੌਲਿਆਂ ਨੂੰ ਪਾਵੇ ਜੱਫੀਆਂ
ਕਾਣੇ ਨੱਥੂ ਨੂੰ ਜਵਾਨੀ ਆਈ।

ਇਹੋ ਜਹੀਆਂ ਸ਼ੁਸ਼ਕਬਾਜ਼ੀਆਂ ਕਰਦਿਆਂ ਅਤੇ ਪੰਗੇ ਲੈਂਦਿਆਂ ਜਦੋਂ ਜਨਾਬ ਨੇ ਅਚਾਨਕ ਆਪਣੇ ਆਪ ਨੂੰ ਜਵਾਨੀ ਦੇ ਪਿੜ ਅੰਦਰ ਪੈਰ ਧਰਦਿਆਂ ਤੱਕਿਆਂ ਤਾਂ ਬੇਹੱਦ ਹੈਰਾਨੀ ਜਹੀ ਹੋਈ। ਪਰ ਇਸ ਹੈਰਾਨੀ ਨੂੰ ਅਸਾਂ ਇਕ ਠੰਢਾ ਹੋਕਾ ਭਰਕੇ ਦੂਰ ਕਰ ਦਿਤਾ, ਜਿਵੇਂ ਕਿਹਾ ਹੋਵੇ 'ਕੋਈ ਗੱਲ ਨਹੀਂ; ਪੀਰ ਪੈਗੰਬਰ ਤਕ ਕਹਿ ਗਏ ਨੇ ਕਿ ਜ਼ਿੰਦਗੀ ਹੈਰਾਨੀਆਂ ਦਾ ਮਜਮਾ ਹੈ।' ਪਰ ਅਚਾਨਕ ਜਵਾਨੀ ਵਿਚ ਪੈਰ ਧਰਨ ਨਾਲ ਪੈਦਾ ਹੋਈ ਹੈਰਾਨੀ ਏਨੀ ਠੰਢੀ ਨਿਕਲੀ ਕਿ ਹੌਕੇ ਦਾ ਅਰਥ ਹੀ ਸਮਝ ਨਾ ਸਕੀ। ਪਹਿਲਾਂ ਤਾਂ ਬੜਾ ਦਿਮਾਗ ਲੜਾਇਆ ਕਿ ਇਸ ਦਾ ਕੀ ਕਾਰਨ ਹੈ ਕਿ ਹੈਰਾਨੀ ਨੇ ਹੌਕੇ ਦਾ ਅਰਥ ਕਿਉਂ ਨਹੀਂ ਸਮਝਿਆ, ਪਰ ਭੋਰਾ ਪੱਲੇ ਨਾ ਪਿਆ। ਆਖਰ ਇਹ ਸਮਝ ਕੇ ਮਨ ਨੂੰ ਤਸੱਲੀ ਦੇ ਲਈ ਪਈ ਇਹ ਕੋਈ ਹਿਸਾਬ ਦਾ ਏਹਾਂ ਸਵਾਲ ਹੈ ਜਿਹੜਾ ਹੋਵੇ ਤਾਂ ਦਸਵੀਂ ਦੇ ਸਟੈਂਡਰਡ ਦਾ ਪਰ ਪਾ ਦਿਤਾ ਹੋਵੇ ਚੌਥੀ ਜਮਾਤ ਨੂੰ।

ਮੋਢਿਆਂ ਤੋਂ ਤੁਰੇ ਥੁੱਕਦਾ
ਮੱਤ ਲੰਬੜ ਦੇ ਮੁੰਡੇ ਦੀ ਮਾਰੀ।

ਖ਼ੈਰ, ਜਵਾਨੀ ਆਈ ਤੇ ਆਈ ਵੀ ਲੋਹੜੇ ਦੀ। ਅਸੀਂ ਕਿਹੜਾ ਕਿਸੇ ਦੀ ਨੂੰਹ ਧੀ ਨਾਲੋਂ ਘੱਟ ਸਾਂ। ਕੀ ਹੋਇਆ ਭਲਾ ਅਸੀਂ ਹੌਕੇ ਦੇ ਅਰਥ ਪੈਂਦੀ ਸੱਟੇ ਨਹੀਂ ਸਾਂ ਸਮਝਾ ਸਕੇ। ਪਰ ਆਖਰ ਤਾਂ ਜਵਾਨ ਸਾਂ ਤੇ ਕੰਧਾਂ ਕੌਲਿਆਂ ਨੂੰ ਧੁੱਸਾਂ ਮਾਰਨਾ ਜਵਾਨੀ ਪਹਿਲਾਂ ਸਿਖਦੀ ਹੈ। ਇਸ ਲਈ ਅਸੀਂ ਵੀ ਸੋਚਿਆ ਕਿ ਇਕ ਅੱਧ ਕੰਧ ਕੌਲਾ ਅਸੀਂ ਵੀ ਢਾਹ ਸੁੱਟੀਏ। ਪਰ ਹਾਲੇ ਸਾਡੇ ਕਰਮਾਂ ਵਿਚ ਇਹ ਗੱਲ ਲਿਖੀ ਨਹੀਂ ਸੀ ਹੋਈ। ਤੇ ਕਹਿੰਦੇ ਹਨ ਜਿੰਨੀ ਦੇਰ ਤਕ ਵਿਧ ਮਾਤਾ ਲਿਖਕੇ ਨਾ ਦੇਵੇ ਓਨੀ ਦੇਰ ਤਕ ਕੋਈ ਵੀ ਅਹੁਰ ਸਿੱਧੀ ਨਹੀਂ ਪੈਂਦੀ। ਤੇ ਵਿਧ-ਮਾਤਾ ਨਹੀਂ ਸੀ ਚਾਹੁੰਦੀ ਕਿ ਸਾਨੂੰ ਕੋਈ ਕੰਧ ਕੌਲਾ ਟੱਕਰ ਪਵੇ। ਪਤਾ

ਨਹੀਂ ਕਿਹੜੇ ਵੱਡੇ ਸਾਰੇ ਲਿਖਾਰੀ ਨੇ ਕਿਹੜੀ ਕਿਤਾਬ ਵਿਚ ਕਿਹੜੇ ਸੰਦਰਭ ਵਿਚ ਕੀ ਕਿਹਾ ਹੈ, ਪਰ ਉਸ ਨੇ ਕੰਧਾਂ ਕੋਲਿਆਂ ਦਾ ਜ਼ਿਕਰ ਜ਼ਰੂਰ ਕੀਤਾ ਹੈ। ਪਰ ਸਾਨੂੰ ਏਹਦੇ ਨਾਲ ਕੀ ਅਸੀਂ ਤਾਂ ਆਪਣੀ ਗੱਲ ਕਰਨੀ ਹੈ ਤੇ ਅਸੀਂ ਜਵਾਨੀ ਵਿਚ ਪੈਰ ਧਰਨ ਤੋਂ ਬਾਦ ਯਾਰਾਂ ਮਿਤਰਾਂ ਦੇ ਵਹੇ ਚੜ੍ਹਕੇ ਇਸ਼ਕ ਕਰਨ ਦੀ ਵੱਡੀ ਸਾਰੀ ਗਲਤੀ ਕਰ ਬੈਠੇ।

ਐਨੁ ਇਸ਼ਕ ਨਾ ਕਰੋ ਜਹਾਨ ਅੰਦਰ
ਇਹ ਰੰਗ ਅਵੱਲੜਾ ਹੈ ਯਾਰੋ

ਫਿਲਮਾਂ ਵੇਖਦਿਆਂ ਵੇਖਦਿਆਂ ਇਸ਼ਕ ਵਿਚ ਬਹੁਤ ਐਕਸਪਰਟ ਹੋ ਗਿਆ ਸਾਂ। ਮੈਂ ਜਾਣਦਾ ਸਾਂ ਕਿ ਇਸ਼ਕ ਆਮ ਤੌਰ ਤੇ ਅਮੀਰ ਮੁੰਡੇ ਤੇ ਗਰੀਬ ਕੁੜੀ ਵਿਚ ਜਾਂ ਗਰੀਬ ਮੁੰਡੇ ਤੇ ਅਮੀਰ ਕੁੜੀ ਵਿਚ ਹੁੰਦਾ ਹੈ ਤੇ ਅਖੀਰ ਗਰੀਬੀ ਦੀ ਜਿੱਤ ਹੁੰਦੀ ਹੈ। ਵਿਚ ਵਿਚਾਲੇ ਇਕ ਵਿਲਨ ਵੀ ਹੁੰਦਾ ਹੈ ਜਿਸ ਦੇ ਦਸ ਪੰਦਰਾਂ ਬਦਮਾਸ਼ ਸਾਥੀ ਹੁੰਦੇ ਹਨ ਤੇ ਹੀਰੋ ਨੂੰ ਇਨ੍ਹਾਂ ਬਦਮਾਸ਼ਾਂ ਨਾਲ ਲੜਣਾ ਹੁੰਦਾ ਹੈ, ਉਹ ਵੀ ਖਾਲੀ ਹੱਥੀਂ। ਪਰ ਜਿੱਤ ਆਖਰ ਉਸੇ ਦੀ ਹੁੰਦੀ ਹੈ।

ਇਹ ਜਾਣਦੇ ਹੋਏ ਵੀ ਕਿ ਪੰਦਰਾਂ ਵੀਹ ਬਦਮਾਸ਼ਾਂ ਨਾਲ ਲੜਨ ਲੱਗਿਆਂ ਸੂਰਮਾ ਹੀ ਬਣਾਂਗੇ, ਹੋਰ ਕੁਝ ਨਹੀਂ, ਅਸੀਂ ਇਕ ਹੋਰ ਹੁੰਦੜਪੁਣਾ ਕਰ ਬੈਠੇ। ਕਹਿੰਦਿਆਂ ਸ਼ਰਮ ਤਾਂ ਜ਼ਰੂਰ ਆਉਂਦੀ ਹੈ, ਪਰ ਕੀ ਕਰੀਏ ਫਿਲਮਾਂ ਮੁਤਾਬਕ ਸਿਚੂਏਸ਼ਨ ਬਣਦੀ ਹੀ ਇਸੇ ਤਰਾਂ ਹੈ। ਇਸ ਲਈ ਇਹ ਗੱਲ ਮੰਨਣੀ ਹੀ ਪਵੇਗੀ ਕਿ ਅਸੀਂ ਅਮੀਰਾਂ ਦੀ ਸ਼ਰੇਣੀ ਵਿਚ ਨਹੀਂ ਆਉਂਦੇ ਸਾਂ। ਉਂਜ ਜੇ ਅਸੀਂ ਅਮੀਰਾਂ ਦੀ ਸ਼ਰੇਣੀ ਵਿਚ ਆਉਂਦੇ ਵੀ ਹੁੰਦੇ ਤਾਂ ਅਸੀਂ ਕਿਸੇ ਘਟੀਆ ਕਿਸਮ ਦੀ ਗਰੀਬ ਕੁੜੀ ਨਾਲ ਇਸ਼ਕ ਕਿਵੇਂ ਕਰ ਸਕਦੇ ਸਾਂ ਪਰ ਅਸੀਂ ਗਰੀਬ ਵੀ ਨਹੀਂ ਸਾਂ, ਦਰਮਿਆਨੀ ਜਹੀਂ ਥਾਂ ਵਿਚ ਥਾਲੀ ਦੇ ਬੈਂਗਣ ਵਾਂਗ ਸਾਂ। ਨਾ ਗਰੀਬਾਂ ਵਿਚ ਨਾ ਅਮੀਰਾਂ ਵਿਚ। ਗਰੀਬ ਕਹਿਣ ਕਿ ਅਸੀਂ ਗਰੀਬ ਨਹੀਂ, ਇਸ ਲਈ ਬਾਈਕਾਟ ; ਅਮੀਰ ਕਹਿਣ ਅਸੀਂ ਅਮੀਰ ਨਹੀਂ, ਇਸ ਲਈ ਬੌਕਾਟਾ। ਅਸੀਂ ਤਾਂ ਲਟਕਦੇ ਕਰੇਲੇ ਹੋ ਗਏ, ਨਾ ਏਧਰ ਦੇ ਨਾ ਉਧਰ ਦੇ। ਪਰ ਜਵਾਨ ਸਾਂ ਤੇ ਜਵਾਨੀ ਦਾ ਕੰਮ ਹੈ ਇਸ਼ਕ ਕਰਨਾ, ਇਸ ਲਈ ਅਸੀਂ ਵੀ ਇਸ਼ਕ ਕਰ ਬੈਠੇ।

ਪਹਿਲੀ ਗੱਲ ਤਾਂ ਸੀ ਕਿਸੇ ਹਸੀਨ, ਪਰਮਜ਼ਾਜ਼ ਨਾਜ਼ੁਕ ਤੋਰ, ਨਖਰਾ ਬਾਜ਼, ਕਟਾਰ ਨੈਣ ਮੁਟਿਆਰ ਦੀ ਭਾਲ ਦੀ। ਦੋਸਤਾਂ ਮਿੱਤਰਾਂ ਦੇ ਕਿਹਾ ਪੰਦਰਾਂ ਵੀਹ ਦਿਨ ਲਈ ਸ਼ਹਿਰ ਦੇ ਚੱਕਰ ਲਾਉਣੇ ਸ਼ੁਰੂ ਕਰ ਦਿਤੇ। ਪੰਜਾਬੀ ਵਿਚ ਇਕ ਬੋਲੀ ਹੈ :

ਧੋਤੀ ਪਾਟ ਗਈ ਜੁੱਤੀ ਦੇ ਹੋ ਗਏ ਛਿੱਤਰੇ
ਕੱਲੇ ਨੂੰ ਕੱਲੀ ਨਾ ਟੱਕਰੀ।

ਇਹੋ ਹਾਲ ਮੇਰਾ ਹੋਇਆ। ਇਕ ਕਾਰ ਵਾਲੀ ਹੁਸਨ ਬਾਨੋ ਨਾਲ ਇਸ਼ਕ ਕਰਨ ਦੀ ਠਾਣੀ। ਪਹਿਲਾ ਸਬਕ ਲਿਫਟ ਮੰਗਣ ਦੀ ਸੀ। ਮੈਂ ਉਸ ਹੁਸਨਬਾਨੋ ਤੋਂ ਲਿਫਟ ਮੰਗੀ, ਪਰ ਉਹ ਹੂਰਾਂ ਪਰੀ ਧੂੜ ਦਾ ਇਕ ਭਬਾਕਾ ਮੇਰੇ ਵੱਲ ਸੁੱਟਦੀ ਹੋਈ ਧੌਣ ਨੂੰ ਇੰਝ ਮਰੋੜਾ ਦੇ ਕੇ ਲੰਘ ਗਈ ਹੋਵੇ ਜਿਵੇਂ ਕਹਿ ਰਹੀ ਹੋਵੇ, "ਕਦੇ ਸ਼ੀਸ਼ੇ ਵਿਚ ਮੂੰਹ ਦੇਖਿਆ ਹੈ ?" ਹੁਣ ਭਲਾ ਉਹ ਰੁਕਦੀ ਤਾਂ ਮੈਂ ਦਸਦਾ ਪਈ ਮੈਂ ਕਿੰਨੇ ਘੰਟੇ ਸ਼ੀਸ਼ੇ ਮੂਹਰੇ ਖੜ ਕੇ ਬਿਤਾਉਂਦਾ ਹਾਂ। ਪਰ ਅਮੀਰਜ਼ਾਦੀ ਨਾਲ ਮੇਰਾ ਗੁਣਾ ਨਾ ਬੈਠ ਸਕਿਆ। ਉਂਜ ਵੀ ਫਾਰਮੂਲੇ ਮੁਤਾਬਕ ਇਹ ਗੱਲ ਬਣ ਵੀ ਨਹੀਂ ਸੀ ਸਕਦੀ ਕਿਉਂਕਿ ਉਹ ਤਾਂ ਅਮੀਰ ਸੀ, ਪਰ ਮੈਂ ਬਿਲਕੁਲ ਗਰੀਬ ਨਹੀਂ ਸਾਂ, ਸਗੋਂ ਚੰਗੀ ਸਰਦੀ ਪੁਜਦੀ ਤਨਖਾਹਦਾਰ ਨੌਕਰੀ ਕਰਦਾ ਸਾਂ। ਦੋ ਤਿੰਨ ਹੋਰ ਥਾਈਂ ਵੀ ਟੱਕਰਾਂ ਮਾਰੀਆਂ, ਪਰ ਕਿਤੇ ਕੋਈ ਏਹੀ ਕੰਧ ਨਹੀਂ ਮਿਲੀ ਜਿਹੜੀ ਸਾਡੀ ਦਾਰਾ ਸਿੰਘ ਵਰਗੀ ਟੱਕਰ ਨੂੰ ਝੱਲ ਸਕਦੀ। ਦੂਜੇ ਸ਼ਬਦਾਂ ਵਿਚ (ਆਪਣੀ ਹੈਸੀਅਤ ਤੇ ਖੜ੍ਹ ਕੇ) ਕੋਈ ਏਹੀ ਕੁੜੀ ਨਹੀਂ ਮਿਲੀ ਜਿਹੜੀ ਮੇਰੇ ਵਿੰਗੇ ਟੇਢੇ ਥੋਬੜੇ ਨੂੰ ਯੂਸਫ ਦਾ ਚਿਹਰਾ ਸਮਝਕੇ ਹੌਕਾ ਭਰ ਸਕੇ ਤੇ ਕਹਿ ਸਕੇ, "ਹੇ ਪ੍ਰਿਆ, ਤੇਰੇ ਲਈ ਮੈਂ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦੀ ਹਾਂ। ਤੈਂ ਮੇਰਾ ਦਿਲ ਮੋਹ ਲਿਆ ਹੈ। ਮੈਂ ਤੇਰੇ ਲਈ ਬਾਸ ਦੀਆਂ ਝਿੜਕਾਂ ਖਾ ਕੇ ਵੀ ਆਫਿਸ ਟਾਇਮ ਵਿਚ ਟਾਇਮ ਕੱਢ ਸਕਦੀ ਹਾਂ।" ਅਜ ਕਲ ਦਫਤਰਾਂ ਵਿਚੋਂ ਸਮਾਂ ਕੱਢ ਕੇ ਆਸ਼ਕ ਨੂੰ ਮਿਲਣ ਜਾਣਾ ਵੀ ਤਾਂ ਕੱਚੇ ਘੜੇ ਤੇ ਝਨਾਂ ਪਾਰ ਕਰਨ ਦੇ ਤੁਲ ਹੈ।

"ਧੂਣੀ ਨਹਿਰ ਦੇ ਕੰਢੇ ਤੇ ਲਾ ਲੈ
ਅੱਧੀ ਰਾਤੀਂ ਆਉ ਹਾਣੀਆਂ"

ਮਹੀਨੇ ਭਰ ਦੀ ਭਾਲ ਤੋਂ ਬਾਦ ਇਕ ਕੁੜੀ ਟੱਕਰੀ, ਜਿਹੜੀ ਆਸ਼ਕ ਦਿਲ ਨੂੰ ਭਾ ਗਈ। ਗੱਲ ਇੰਜ ਹੋਈ ਕਿ ਅਸੀਂ ਭਾਲ ਕਰਦੇ ਥੱਕ ਗਏ ਸਾਂ, ਇਸ ਲਈ ਸੋਚਿਆ ਦਲ ਕੇ ਫਿਲਮ ਹੀ ਦੇਖੀ ਜਾਵੇ, ਸ਼ਾਇਦ ਕੋਈ ਹੋਰ ਨਵਾਂ ਨੁਸਖਾ ਹੱਥ ਆ ਜਾਵੇ। ਪਰ ਜਦ ਹਾਲ ਵਿਚ ਜਾ ਕੇ ਆਪਣੀ ਸੀਟ ਤੇ ਬੈਠਾ ਤਾਂ ਨਾਲ ਦੀ ਸੀਟ ਤੋਂ ਸੈਂਟ ਦਾ ਏਨਾ ਭਬਾਕਾ ਆਇਆ ਕਿ ਇਕ ਵਾਰ ਤਾਂ ਸਿਰ ਚਕਰਾ ਗਿਆ। ਇਸ ਸੈਂਟ ਭਿੱਜੀ ਕੁੜੀ ਨੂੰ ਆਸ਼ਕ ਮੀਆਂ ਨੇ ਦਿਲ ਹੀ ਦਿਲ ਵਿਚ ਦਿਲ ਦੀ ਰਾਣੀ ਬਣਾ ਲਿਆ। ਫਿਲਮ ਵਿਚ ਜਦੋਂ ਧਰਮਿੰਦਰ ਤੇ ਹੇਮਾਮਾਲਿਨੀ ਇਸ਼ਕ ਕਰਦੇ ਸਨ ਤਾਂ ਮੇਰਾ ਜਾਗਦਾ ਸੁਪਨਾ ਉਸ ਬਗਲ ਵਿਚ ਬੈਠੀ ਮੁਟਿਆਰ ਨੂੰ ਆਪਣੀ ਹੀਰੋਇਨ ਤੇ ਦਿਲ ਦੀ ਰਾਣੀ ਕਿਆਸ ਰਿਹਾ ਸੀ। ਫਿਲਮ ਦੇਖਦਿਆਂ ਦੇਖਦਿਆਂ ਅਚਾਨਕ ਉਸ ਲਾਗਲੀ ਵਾਲੀ ਨੇ ਮੇਰੇ ਹੱਥ ਤੇ ਹੱਥ ਰੱਖ ਦਿਤਾ। ਬਸ ਫਿਰ ਕੀ ਸੀ, ਸ਼ਰੀਰ ਵਿਚ ਝੁਣ-ਝੁਣੀ ਛਿੜ ਗਈ। ਇੰਜ ਲਗਾ ਜਿਵੇਂ ਬਿਜਲੀ ਦਾ ਕਰੰਟ ਲੱਗ ਗਿਆ ਹੋਵੇ। ਫਿਲਮ ਦਾ ਅੱਧਾ ਸਮਾਂ ਬੀਤਿਆ ਤਾਂ ਉਹ ਹੁਸਨਪਰੀ ਮੇਰੇ ਵੱਲ ਦੇਖ ਕੇ ਮੁਸਕਰਾ ਪਈ। ਆਸ਼ਕ ਦਿਲ ਉਥੇ ਹੀ ਢੇਰੀ ਹੋ ਗਿਆ। ਫਿਲਮ ਦੇ ਦੂਜੇ ਅੱਧ ਵਿਚ ਉਸ ਦੀਆਂ ਹਰਕਤਾਂ ਵਧਦੀਆਂ ਗਈਆਂ ਤੇ ਮੈਂ ਇਸ ਨੂੰ ਆਪਣਾ ਹੱਕ ਵੀ ਸਮਝਿਆ (ਕਿਉਂਕਿ ਇੰਟਰਵਲ ਵੇਲੇ ਉਸ ਨੂੰ ਆਈਸ ਕਰੀਮ ਖਲਾਈ ਸੀ ਅਤੇ ਕੋਕਾ ਕੋਲਾ ਪਿਲਾਇਆ ਸੀ) ਸੋਚਿਆ ਬਾਜ਼ੀ ਮਾਰ ਲਈ ਹੈ। ਪਰ ਹਾਏ ਰੀ ਕਿਸਮਤ। ਹਾਲੇ ਸਾਡੇ ਨਸੀਬਾਂ ਵਿਚ ਇਸ਼ਕ ਨਹੀਂ ਸੀ। ਫ਼ਿਲਮ ਖਤਮ ਹੁੰਦੇ ਸਾਰੇ ਹੀ ਉਹ ਸੁੰਦਰੀ ਬਾਈ ਬਾਈ ਕਹਿੰਦੇ ਛਪਨ ਹੋ ਗਈ ਤੇ ਉਸਦੇ ਜਾਣ ਤੋਂ ਕਈ ਚਿਰਾਂ ਬਾਦ ਜਦੋਂ ਬੋਝੇ ਵਿਰ ਹੱਥ ਮਾਰਿਆ, ਆਹ ਦਾ ਨਾਅਰਾ ਬਦੋਬਦੀ ਮਾਰਿਆ ਗਿਆ। ਉਹ ਹੁਸਨਬਾਨੋ, ਮੇਰੇ ਦਿਲ ਦੀ ਰਾਣੀ, ਮੇਰੇ ਸੁਪਨਿਆਂ ਦੀ ਮਲਕਾ, ਮੇਰਾ ਬਟੂਆ ਉਡਾ ਕੇ ਲੈ ਗਈ ਸੀ, ਜਿਸ ਵਿਚ ਮੇਰੀ ਮਹੀਨੇ ਭਰ ਦੀ ਤਨਖਾਹ ਸਾਂਭੀ ਹੋਈ ਸੀ। ਉਸ ਵੇਲੇ ਮੇਰੀ ਜਿਹੜੀ ਹਾਲਤ ਸੀ, ਉਹ ਬਿਆਨ ਕਰਨੀ ਔਖੀ ਹੈ। ਕਦੇ ਮੈਨੂੰ ਉਹ ਦੁਕਾਨ ਦਾਰ ਚੇਤੇ ਆ ਰਿਹਾ ਸੀ ਜਿਸ ਤੋਂ ਮਹੀਨੇ ਭਰ ਰਾਸ਼ਨ ਲੈ ਕੇ ਖਾਂਦਾਂ ਰਿਹਾ ਸਾਂ, ਤੇ ਕਦੇ ਮਕਾਨ ਮਾਲਕ ਦੀਆਂ ਵੱਡੀਆਂ ਭੀਮ ਸੈਨੀ ਮੁੱਛਾਂ। ਮੇਰੇ ਇਸ ਇਸ਼ਕ ਨੇ ਇਸ ਤਰ੍ਹਾਂ ਮੈਨੂੰ ਪੰਜ ਸੌ ਰੁਪਏ ਦੇ ਕਰਜ਼ੇ ਦੇ ਹੇਠਾਂ ਕਰ ਦਿਤਾ।

ਖੇਤੀ ਲੁੱਟੀ ਸ਼ਾਹਾਂ ਨੇ,
ਦਿਲ ਲੁੱਟ ਗਈ ਪੀਤੋ ਦੀ ਤੀਲ੍ਹੀ।

ਜਦੋਂ ਮੈਂ ਇਕ ਵਾਰ ਫੇਰ ਇਸ ਹਾਲਤ ਤੋਂ ਸੰਭਾ-ਲਿਆ ਤਾਂ ਇਕ ਵਾਰ ਫੇਰ ਜਵਾਨੀ ਨੇ ਅੰਗੜਾਈ ਲਈ ਤੇ ਜਨਾਬ ਫੇਰ ਇਸ਼ਕ ਕਰਨ ਤੇ ਤੁਲ ਗਏ। ਕੁੱਤੇ ਦੀ ਪੂਛ ਤੇ ਆਸ਼ਕ ਦੇ ਦਿਲ ਨੂੰ ਲੱਖ ਸਮਝਾਓ, ਥੰਦੇ ਘੜੇ ਤੇ ਪਾਣੀ ਪਾਉਣ ਵਾਂਗ ਕੋਈ ਅਸਰ ਨਹੀਂ ਪੈਂਦਾ। ਤੇ ਹਾਲੇ ਮੇਰੇ ਤੇ ਤਾਂ ਇਸ਼ਕ ਦਾ ਭੂਤ ਹੀ ਨਵਾਂ ਨਵ ਸਵਾਰ ਹੋਇਆ ਸੀ।

ਦੋਸਤਾਂ ਮਿੱਤਰਾਂ ਤੋਂ ਪੁੱਛ ਕੇ ਇਕ ਨਵਾਂ ਫਾਰਮੂਲਾ ਅਪਨਾਉਣ ਦਾ ਫੈਸਲਾ ਕੀਤਾ। ਮੇਰੇ ਘਰ ਅਗਿਓਂ ਹਰ ਰੋਜ਼ ਇਕ ਦਿਲਕਸ਼ ਮੁਟਿਆਰ ਲੰਘਦੀ ਹੁੰਦੀ ਸੀ। ਇਕ ਦਿਨ ਸੋਚਿਆ ਚਲੋ ਪੈਦਲ ਹੀ ਜਾਂਦੀ ਸਹੀ, ਏਸੇ ਨਾਲ ਹੀ ਇਸ਼ਕ ਕਰ ਦੇਖੀਏ, ਕਿਉਂਕਿ ਕਾਰ ਵਾਲੀ ਨਾਲ ਸਾਡੀ ਕੋਈ ਗੱਲ ਨਹੀਂ ਸੀ ਬਣ ਸਕੀ। ਪੈਦਲ ਤੁਰਦੀ ਉਹ ਧੂਹ ਪਾਈ ਜਾਂਦੀ, ਜਿਵੇਂ ਮੋਰਨੀ ਤੁਰੀ ਜਾਂਦੀ ਹੋਵੇ। ਬਸ ਉਸ ਦੀ ਤੋਰ ਨੇ ਹੀ ਪੱਟ ਲਿਆ :

"ਲੱਡੂਆਂ ਨੇ ਤੂੰ ਪੱਟ ਲਈ,
ਤੇਰੀ ਤੋਰ ਪੱਟਿਆ ਪਟਵਾਰੀ।'

ਇਕ ਦੋ ਦਿਨ ਤਾਂ ਉਹਦੇ ਮਗਰ ਤੁਰ ਪੈਣਾ ਤੇ ਰਾਹ ਵਿਚ ਉਸ ਤੋਂ ਅਗੇ ਲੰਘਣ ਲਗਿਆਂ ਖੰਘੂਰਾ ਮਾਰ ਦੇਣਾ ਤੇ ਤਿਰਛੀ ਨਜ਼ਰ ਨਾਲ ਦੇਖ ਛੱਡਣਾ। ਇਕ ਦਿਨ ਦੱਸੇ ਫਾਰਮੂਲੇ ਮੁਤਾਬਕ ਇਕ ਨਵਾਂ ਨਕੋਰ ਰੁਮਾਲ ਖਰੀਦ ਕੇ ਉਸ ਤੋਂ ਅੱਗੇ ਲੰਘਦੇ ਸਮੇਂ ਜਾਣ ਬੁਝ ਕੇ ਸੁੱਟ ਗਿਆ। ਇਹ ਫਾਰ-ਮੂਲਾ ਵੀ ਬਹੁਤ ਕਾਰਗਰ ਸਿੱਧ ਨਾ ਹੋਇਆ। ਉਸ ਨੇ ਰੁਮਾਲ ਚੁਕ ਲਿਆ ਅਤੇ (ਮੈਂ ਰੁਕ ਗਿਆ ਸਾਂ) ਮੇਰੇ ਕੋਲ ਦੀ ਲੰਘਦਿਆਂ ਉਸ ਨਾਲ ਨੱਕ ਪੂੰਝਿਆ ਅਤੇ ਫੇਰ ਲਾਗੇ ਪਏ ਕੂੜੇ ਦੇ ਢੇਰ ਵਿਚ ਸੁੱਟ ਦਿਤਾ। ਮੈਨੂੰ ਲਗਾ ਜਿਵੇਂ ਉਸ ਨੇ ਮੇਰਾ ਦਿਲ ਕੂੜੇ ਦੇ ਢੇਰ ਵਿਚ ਸੁੱਟ ਦਿਤਾ ਹੋਵੇ। ਮੈਂ ਧਾਹੀਂ ਰੋ ਪਿਆ :

"ਖੜ੍ਹੇ ਰੋਣਗੇ ਤਵੀਤਾਂ ਵਾਲੇ
ਬੰਤੋ ਜਦੋਂ ਡੋਲੀ ਚੜ੍ਹਗੀ"

ਧੱਕਾ ਤਾਂ ਇਹ ਵੀ ਕਾਫੀ ਵੱਡਾ ਸੀ। ਪਰ ਕਹਿੰਦੇ

ਹਨ ਜਿਨ੍ਹਾਂ ਦੇ ਹੱਡਾਂ ਵਿਚ ਇਸ਼ਕ ਰਚ ਜਾਵੇ ਫੇਰ ਉਹ ਕਿਥੇ ਟਿਕ ਕੇ ਬਹਿ ਸਕਦੇ ਹਨ। ਇਸ਼ਕੇ ਦੀਆਂ ਬਾਤਾਂ ਹੀ ਹਨ ਜਿਨ੍ਹਾਂ ਕਰਕੇ ਰਾਂਝੇ ਬਾਰਾਂ ਵਰ੍ਹੇ ਹੀਰ ਦੇ ਮੰਗੂ ਚਾਰਦੇ ਹਨ, ਸੋਹਣੀਆਂ ਕੱਚੇ ਘੜਿਆਂ ਤੇ ਚੜ ਕੇ ਸਿਦਕ ਤਾਰਨ ਤੁਰ ਪੈਂਦੀਆਂ ਹਨ, ਸੱਸੀਆਂ ਤਪਦੇ ਥੱਲਾਂ ਵਿਚ ਹੋਤ ਪਿਛੇ ਭੱਜ ਭੱਜ ਜਾਨ ਦੇ ਦੇਂਦੀਆਂ ਹਨ, ਏਥੇ ਤਾਂ ਸਿਰਫ ਰੁਮਾਲ ਦੀ ਹੀ ਗੱਲ ਸੀ। ਤੇ ਫੇਰ ਹੁਸਨ ਵਾਲੇ ਤਾਂ ਹੁੰਦੇ ਹੀ ਨਖਰੇ ਵਾਲੇ ਨੇ, ਉਨ੍ਹਾਂ ਦੇ ਨਖਰੇ ਤਾਂ ਸਹਿਣੇ ਹੀ ਪੈਂਦੇ ਹਨ:

ਡਾਂਗਾਂ ਵਾਲੇ ਦੀ ਪੇਸ਼ ਨਾ ਕੋਈ,
ਅਮਰੋ ਦਾ ਇਕ ਨਖਰਾ।"

ਫੇਰ ਜਿਹੜੇ ਪਾਪੜ ਵੇਲੇ, ਜਿਹੜੇ ਯਤਨ ਕੀਤੇ, ਉਹ ਤਾਂ ਆਪ ਨੂੰ ਵੀ ਚੇਤੇ ਨਹੀਂ। ਬਸ ਏਨਾ ਚੇਤੇ ਹੈ ਕਿ ਇਕ ਮੁਟਿਆਰ ਨਾਲ ਅਚਾਨਕ ਮੁਲਾਕਾਤ ਹੋ ਗਈ। ਉਸਨੇ ਲਿਫਟ ਦੇ ਦਿਤੀ, ਅਸੀਂ ਦਿਲ ਤਲੀ ਤੇ ਧਰ ਕੇ ਉਸ ਦੇ ਹਵਾਲੇ ਕਰ ਦਿਤਾ। ਮੈਂ ਤਾਂ ਜਿਵੇਂ ਹਵਾ ਵਿਚ ਉਡਦਾ ਫਿਰਦਾ ਸਾਂ। ਇਕ ਜਵਾਨੀ ਦੂਜੇ ਇਸ਼ਕ। ਸੋਨੇ ਤੇ ਸੁਹਾਗਾ। ਪਰ ਇਕ ਦਿਨ ਅਚਾਨਕ ਅਚਿੰਤੇ ਬਾਗ ਪਏ। ਗਲਤੀ ਮੇਰੀ ਹੀ ਸੀ। ਮੈਂ ਉਸ ਨੂੰ ਪਤਾ ਨਹੀਂ ਕਿਹੜੀ ਮਨਹੂਸ ਘੜੀ ਵਿਆਹ ਦੀ ਪੇਸ਼ਕਸ਼ ਕਰ ਬੈਠਾ ਤੇ ਉਸ ਨਿਰਮੋਹੀ ਨੇ ਇਕ ਪਲ ਵੀ ਸੋਚਿਆਂ ਬਿਨਾਂ ਹਾਂ ਕਰ ਦਿਤੀ। ਬਸ ਉਸੇ ਘੜੀ ਦਾ ਖਮਿਆਜ਼ਾ ਹੁਣ ਤਕ ਭਰਦਾ ਆ ਰਿਹਾ ਹਾਂ।

ਪਿਛਲੇ ਦਿਨਾਂ ਦੀ ਗੱਲ ਹੈ, ਮੈਂ ਕਿਹਾ "ਭਾਗਵਾਨੇ ਹੁਣ ਤਾ ਬਥੇਰੇ ਵਰ੍ਹੇ ਹੋ ਗਏ ਹਨ, ਹੁਣ ਮੇਰਾ ਦਿਲ ਮੋੜ ਦੇ। ਹੁਣ ਇਹ ਤੇਰੇ ਕਿਸ ਕੰਮ ਹੈ!

"ਵੇ ਸਿਰ ਸੜਿਆ, ਜੇ ਸ਼ਕਲ ਨਹੀਂ ਚੰਗੀ ਗੱਲ ਤਾਂ ਚੰਗੀ ਕਰ ਮਰ ਲਿਆ ਕਰ। ਆਹ ਪਲਟਣ ਜੰਮ ਲਈ ਸੂ, ਏਹਦਾ ਢਿੱਡ ਕਿਹਨੇ ਭਰਨਾ ਮਰਨਾ। ਕਿੱਡਾ ਮੂੰਹ ਬਣਾ ਕੇ ਕਹਿੰਦਾ "ਦਿਲ ਮੋੜ ਦੇ"। ਅਗੇ ਕਿਹੜਾ ਦਿਲ ਮੇਰੇ ਕੋਲ ਈ ਪਿਆ, ਪਤਾ ਨਹੀਂ ਕਿਥੇ ਕਿਥੇ ਚੱਕਰ ਮਾਰਦਾ ਫਿਰਦਾ।" ਮੇਰੀ ਭਾਗਾਂ ਭਰੀ ਸਾਬਕ ਮਹਿਬੂਬਾ ਤੇ ਹੁਣ ਦੀ ਪਤਨੀ ਨੇ ਬੜੇ ਹੀ ਪਿਆਰ ਭਰੇ ਸ਼ਬਦ ਕਹੇ ਤੇ ਮੈਂ ਇਹੀ ਸੋਚਦਾ ਲੂਣ ਤੇਲ ਦਾ ਪ੍ਰਬੰਧ ਕਰਨ ਤੁਰ ਧਿਆ:

●

# ਸਉਣ

—ਊਧਮ ਸਿੰਘ 'ਮੌਜੀ'

'76 ਸਾਲ ਵੇ ਤੇਰੇ ਹੈ ਸਿਰ ਸਿਹਰਾ
ਚਾਹੜੇ ਨੇਪਰੇ ਵਿਆਹ ਕੁੜਮਾਈ ਸਾਉਣਾ।
ਤੇਰੀ ਬਰਸਾਤ ਨੇ ਬੜੀ ਕਮਾਲ ਕੀਤੀ
ਇਕ ਐਟਮੀ ਅੱਗ ਬੁਝਾਈ ਸਾਉਣਾ
ਮਿਲੇ ਵਿਛੜੇ ਭਾਈਆਂ ਨੂੰ ਭਾਈ ਆਕੇ
ਐਸੀ ਪਿਆਰ ਦੀ ਗੱਡੀ ਚਲਾਈ ਸਾਉਣਾ
'ਮੌਜੀ' ਵਲੋਂ ਹੈ ਤੇਨੂੰ ਵਧਾਈ ਵਾਹ—ਵਾ
ਤੂੰ ਹਿੰਦ ਪਾਕ ਦੀ ਜਫ਼ੀ ਪੁਆਈ ਸਾਉਣਾ

—

ਸੁਆਗਤ ਕਰੋ ਨੀ ਸਾਉਣ ਸੁਲਖਣੇ ਦਾ
ਇਸ ਗੁਆਢੀਆਂ ਨਾਲ ਬਣਾਈ ਚੰਗੀ
ਤੱਪਦੇ ਦਿਲਾਂ ਨੂੰ ਏਸ ਨੇ ਠਾਰ ਦਿਤਾ
ਬ੍ਰਿਹੋਂ ਕੁਠਿਆਂ ਨੂੰ ਠੰਢ ਪਾਈ ਚੰਗੀ
ਦੂਰਾਂ ਦਿਲਾਂ ਦੀ ਸਾਉਣ ਨੇ ਸੁਣੀ ਸਈਓ
ਰੁਸੇ ਯਾਰਾਂ ਦੀ ਸੁਲ੍ਹਾਹ ਕਰਾਈ ਚੰਗੀ
ਆਉਣ ਜਾਣ ਦੀ 'ਮੌਜੀ' ਨੂੰ ਮੌਜ ਹੋ ਗਈ
ਹਿੰਦ-ਪਾਕ ਵਿਚ ਗਡੀ ਚਲਾਈ ਚੰਗੀ।

—:o:—

# ਸੰਗੀਤ ਦੇ ਖਿੜਦੇ ਫੁਲ

ਪ੍ਰੋ: ਜੋਗਿੰਦਰ 'ਬਾਵਰਾ'

"ਲੋਕਾਂ ਪਾਸੋਂ ਸੁਣਿਆਂ ਸੀ ਕਿ ਉਸਤਾਦ ਲੋਗ ਤੰਗ ਕਰਦੇ ਹਨ, ਸੇਵਾ ਜ਼ਿਆਦਾ ਕਰਵਾਉਂਦੇ ਹਨ, ਪਰ ਸਿਖਾਉਂਦੇ ਕੁਝ ਵੀ ਨਹੀਂ। ਪਰ ਖਾਂ ਸਾਹਿਬ ਉਸਤਾਦ ਵਲਾਇਤ ਖਾਂ ਸਾਹਿਬ ਪਾਸ ਪਹੁੰਚਣ ਤੋਂ ਬਾਅਦ ਇਹ ਗਲਾਂ ਸਭ ਝੂਠੀਆਂ ਜਾਪੀਆਂ ਅਤੇ ਕੋਈ ਅਜਿਹੀ ਗਲ ਨਜ਼ਰ ਹੀ ਨਹੀਂ ਆਈ"। 18 ਵਰ੍ਹਿਆਂ ਦੇ ਨਵਯੁਵਕ ਧਰਮਵੀਰ ਸਿੰਘ ਨੇ ਦਸਿਆ। ਅਜ ਤੋਂ ਤਕਰੀਬਨ 4 ਸਾਲ ਪਹਿਲਾਂ ਧਰਮਵੀਰ ਨੂੰ ਸਿਤਾਰ ਦਾ ਸ਼ੌਕ ਹੋਇਆ ਤੇ ਅੰਮ੍ਰਿਤਸਰ ਦੇ ਪ੍ਰੋ: ਸੀਤਾ ਰਾਮ ਪਾਸੋਂ ਸਿੱਖਣਾ ਸ਼ੁਰੂ ਕਰ ਦਿਤਾ। ਕੁਝ ਚਿਰ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਿਤਾਰ ਸੁਨਾਣ ਦਾ ਅਵਸਰ ਮਿਲ ਗਿਆ। ਗੁਰੂ ਜੀ ਨੇ ਖਾਂ ਸਾਹਿਬ ਪਾਸੋਂ ਤਾਲੀਮ ਲੈਵਾਉਣ ਦਾ ਨਿਸ਼ਚਾ ਕੀਤਾ। ਪਿਛਲੇ ਵਰ੍ਹੇ ਗੁਰੂ ਦੇਵ ਨੇ ਧਰਮਵੀਰ ਸਿੰਘ ਨੂੰ ਖਾਂ ਸਾਹਿਬ ਦਾ ਸ਼ਾਗਿਰਦ ਬਣਵਾ ਦਿਤਾ। ਖਾਂ ਸਾਹਿਬ ਬਕਾਇਦਾ ਤਾਲੀਮ ਦਿੰਦੇ ਹਨ। ਰਿਆਜ਼ ਤੇ ਜ਼ਿਆਦਾ ਜ਼ੋਰ ਦਿੰਦੇ ਹਨ। ਉਹਨਾਂ ਦਾ ਕਥਨ ਹੈ ਕਿ ਰਿਆਜ਼ ਨਾਲ ਦਿਮਾਗ ਦੀ ਡਿਵੈਲਪਮੈਂਟ ਆਪਣੇ ਆਪ ਹੋਣੀ ਸ਼ੁਰੂ ਹੋ ਜਾਂਦੀ ਹੈ। ਕਿਸੇ ਰਾਗ ਨੂੰ ਸ਼ੁਰੂ ਕਰਵਾ ਦਿੰਦੇ ਹਨ ਫਿਰ ਉਸ ਵਿਚ ਨਵੇਂ ਨਵੇਂ ਪੈਟਰਨ ਦਸਦੇ ਹਨ।

ਖਾਂ ਸਾਹਿਬ ਨੇ ਸਿਤਾਰ ਵਾਦਨ ਨੂੰ ਇਕ ਨਵਾਂ ਮੋੜ ਦਿਤਾ ਹੈ, 'ਗਾਇਕੀ ਅੰਗ ਦਾ'। ਖਾਂ ਸਾਹਿਬ ਬਹੁਤ ਸੁਰੀਲਾ ਗਾਉਂਦੇ ਹਨ ਅਤੇ ਗਾ ਗਾ ਕੇ ਹੀ ਸਿਖਾਉਂਦੇ ਹਨ। ਖਾਂ ਸਾਹਿਬ ਦੀ ਤਾਲੀਮ ਵੀ ਆਪਣੇ ਨਾਨਾ ਜੀ, ਜੋ ਕਿ ਬੜੇ ਚੰਗੇ ਗਾਇਕ ਸਨ, ਪਾਸੋਂ ਹੋਈ ਸੀ। ਖਾਂ ਸਾਹਿਬ ਦੇ ਦਾਦਾ ਮਰਹੂਮ ਉਸਤਾਦ ਇਨਾਇਤ ਖਾਂ ਸਾਹਿਬ ਆਪਣੇ ਕਾਲ ਦੇ ਸਭ ਤੋਂ ਪ੍ਰਸਿਧ ਸਿਤਾਰ ਅਤੇ ਸੁਰ-ਬਹਾਰ ਵਾਦਕ ਸਨ। ਖਾਂ ਸਾਹਿਬ ਦੀ ਸਿਤਾਰ ਵਿਚੋਂ ਦਰਦ ਤੇ ਸੋਜ਼ ਭਰੀ ਟੀਸ ਨਿਕਲਦੀ ਹੈ ਜੋ ਸਰੋਤਿਆਂ ਦੇ ਦਿਲਾਂ ਨੂੰ ਟੁੰਬਦੀ ਹੈ ਤੇ ਮੰਤਰ ਮੁਗਧ ਕਰ ਦਿੰਦੀ ਹੈ। ਠੁਮਰੀ ਵਜਾਉਂਦੇ ਵਜਾਉਂਦੇ ਖਾਂ ਸਾਹਿਬ ਕਈ ਵਾਰੀ ਗਾਉਣ ਵੀ ਲਗ ਪੈਂਦੇ ਹਨ। ਇਹ ਗੁਣ ਹੋਰਨਾ ਸਿਤਾਰ ਵਾਦਕਾਂ ਵਿਚ ਨਹੀਂ ਹੈ।

ਉਸਤਾਦ ਵਲਾਇਤ ਖਾਂ ਆਪਣੇ ਸ਼ਾਗਿਰਦਾਂ ਨੂੰ ਆਪਣੇ ਬਚਿਆਂ ਦੀ ਤਰ੍ਹਾਂ ਹੀ ਸਮਝ ਕੇ ਸਿਖਾਉਂਦੇ ਹਨ। ਸੁਜਾਤ ਖਾਂ ਉਹਨਾਂ ਦਾ ਵੱਡਾ ਲੜਕਾ ਹੈ। ਸੁਜਾਤ ਖਾਂ ਪਾਸੋਂ ਧਰਮਵੀਰ ਨੂੰ ਸਿਖਣ ਵਿਚ ਬੜੀ ਮਦਦ ਮਿਲ ਜਾਂਦੀ ਹੈ। ਸੁਜਾਤ ਖਾਂ ਵੀ ਬੜਾ ਹੋਣਹਾਰ ਕਲਾਕਾਰ ਬਣ ਰਿਹਾ ਹੈ। ਪੜ੍ਹਾਈ ਤਾਂ ਉਸ ਨੇ ਤਕਰੀਬਨ ਛੱਡ ਹੀ ਦਿਤੀ ਹੈ। ਸੁਰਸਵਤੀ ਨਾਲੋਂ ਕਿਤਾਬੀ ਤਾਲੀਮ ਕੋਈ ਸ਼ੈਅ ਨਹੀਂ। ਸੰਗੀਤ ਇਕ ਸਾਧਨਾ, ਤਪਸਿਆ ਹੈ। ਹਰੇਕ ਦੇ ਵੱਸ ਦਾ ਰੋਗ ਨਹੀਂ ਕਈ ਵਾਰ ਸਾਧਨਾ ਕਰਨ ਦੇ ਬਾਵਜੂਦ ਵੀ ਕੋਈ ਹਰਮਨ ਪਿਆਰਾ ਕਲਾਕਾਰ ਨਹੀਂ ਬਣ ਸਕਦਾ। ਇਹ ਗੱਲ ਕੁਦਰਤ ਦੇ ਹੱਥ ਹੈ। ਲਗਨ ਦੇ ਨਾਲ ਸਾਧਨਾ ਕਰਨਾ ਹੀ ਆਦਮੀ ਨੂੰ ਕੁਝ ਨਾ ਕੁਝ ਬਣਾ ਦਿੰਦਾ ਹੈ।

ਖਾਂ ਸਾਹਿਬ ਸਿਖਾਉਣ ਵਿਚ ਗੁਰੇਜ਼ ਜਾਂ ਛੁਪਾਉਣ ਦਾ

ਯਤਨ ਵੀ ਨਹੀਂ ਕਰਦੇ ਹਨ। "ਚਿੜੀ ਚੁੰਚ ਭਰ ਲੇ ਗਈ ਨਦੀ ਨਾ ਘਟੀਓ ਨੀਰ"। ਖਾਂ ਸਾਹਿਬ ਗੁਣ ਨਿਧੀ ਹਨ, ਜੇ ਕੋਈ ਸੂਰਮਾ ਚੂਲੀ ਕੁ ਗੁਣ ਲੈ ਗਿਆ ਤਾਂ ਉਥੇ ਕੀ ਕਮੀ ਹੋ ਜਾਣੀ ਹੈ। ਸਿਖਾਉਣ ਵਾਲੇ ਨਾਲੋਂ ਸਿਖਣ ਵਾਲੇ ਤੇ ਇਹ ਨਿਰਭਰ ਕਰਦਾ ਹੈ ਕਿ ਉਹ ਉਸ ਦਾ ਹਾਜ਼ਮਾ ਕਿੰਨਾ ਕੁ ਤੇਜ਼ ਹੈ। ਖਾਂ ਸਾਹਿਬ ਸਾਧੂ ਬਿਰਤੀ ਦੇ ਮਾਲਕ ਹਨ। ਕਲਕਤੇ, ਬੰਬਈ ਦੀ ਚਹਿਲ ਪਹਿਲ ਦਾ ਤਿਆਗ ਕਰਦੇ ਦੇਹਰਾਦੂਨ ਦੇ ਸ਼ਾਂਤਮਈ ਵਾਤਾਵਰਨ ਵਿਚ ਨਿਵਾਸ ਕਰਦੇ ਹਨ। ਪ੍ਰੋਗਰਾਮ ਉਹਨਾਂ ਦੇ ਵਡੇ ਸ਼ਹਿਰਾਂ ਵਿਚ ਹੀ ਹੁੰਦੇ ਹਨ ਫਿਰ ਵੀ ਉਹਨਾਂ ਨੂੰ ਇਕਾਂਤ ਪਸੰਦ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਸੰਗੀਤ ਖੇਤਰ ਵਿਚ ਬੜਾ ਯੋਗਦਾਨ ਦਿਤਾ ਹੈ। ਵੈਸੇ ਤਾਂ ਸੰਗੀਤ ਦਾ ਜਨਮ ਹੀ ਸਾਧੂ, ਮਹਾਤਮਾ ਰਿਸ਼ੀ, ਮੁਨੀ, ਯੋਗੀਆਂ ਲਈ ਹੋਇਆ। ਪਰ ਇਹ ਚੰਗੇ ਤੋਂ ਚੰਗੇ ਤੇ ਗੰਦੇ ਤੋਂ ਗੰਦੇ ਲੋਕਾਂ ਤਕ ਅਪੜਿਆ। ਸੰਗੀਤ ਦੇ ਇਮਤਿਹਾਨ ਪਾਸ ਕਰਨੇ ਜਾਂ ਕਰਵਾਉਣੇ, ਨਕਲ ਮਾਰ ਕੇ ਕਿਤਾਬਾਂ ਲਿਖ ਦੇਣੀਆਂ, ਸਿਫ਼ਾਰਸ਼ਾਂ ਨਾਲ ਚੰਗੇ ਨੰਬਰ ਲੈ ਲੈਣੇ, ਘਰ ਘਰ ਜਾ ਕੇ ਸੰਗੀਤ ਸਿਖਾਉਣਾ ਪਰ ਖੁਦ ਕੋਈ ਸਾਧਨਾ ਨਾ ਕਰਨੀ ਮੇਰੇ ਵਿਚਾਰ ਅਨੁਸਾਰ ਕੋਈ ਸੰਗੀਤ ਸੇਵਾ ਨਹੀਂ। ਗੁਰੂ ਸਾਹਿਬ ਸੰਗੀਤ ਦੀ ਅਸਲੀ ਸੇਵਾ ਤੇ ਪ੍ਰਚਾਰ ਕਰ ਰਹੇ ਹਨ। ਚੰਗੇ ਚੰਗੇ ਗੁਨੀ ਜਨਾਂ ਪਾਸੋਂ ਵਿਦਿਆਰਥੀਆਂ ਨੂੰ ਤਾਲੀਮ ਦਿਲਵਾ ਰਹੇ ਹਨ। ਪੰ: ਕ੍ਰਿਸ਼ਨ ਮਹਾਰਾਜ ਪਾਸੋਂ ਤਬਲਾ ਸਿਖਵਾ ਰਹੇ ਹਨ। ਗੁਰਦੇਵ ਸਿੰਘ ਨੂੰ ਉਸਤਾਦ ਅਮਜਦ ਅਲੀ ਪਾਸੋਂ ਸਰੋਦ ਦੀ ਸਿਖਿਆ ਦਿਲਵਾ ਰਹੇ ਹਨ, ਉਸਤਾਦ ਵਲਾਇਤ ਖਾਂ ਸਾਹਿਬ ਪਾਸੋਂ ਧਰਮਵੀਰ ਸਿੰਘ, ਸ਼ੇਰ ਸਿੰਘ ਆਦਿਕ ਅਤੇ ਵਰਿੰਦਰ ਨੂੰ ਸਿਤਾਰ ਦੀ ਤਾਲੀਮ ਦਿਲਵਾ ਰਹੇ ਹਨ। ਕਈਆਂ ਨੂੰ ਉਹਨਾਂ ਦਾ ਸਾਰਾ ਖਰਚ ਵੀ ਦਿੰਦੇ ਹਨ। ਗਾਹੇ ਬਗਾਹੇ ਆਪ ਉਸਤਾਦਾਂ ਪਾਸ ਜਾਕੇ ਸ਼ਾਗਿਰਦਾਂ ਦੀ ਉਨਤੀ ਦਾ ਮੁਆਇਨਾ ਵੀ ਕਰਦੇ ਹਨ। ਕਲਾਕਾਰ ਹੀ ਸੰਗੀਤ ਹੈ। ਸੰਗੀਤ ਸੰਗੀਤਕਾਰ ਵਿਚ ਨਿਵਾਸ ਕਰਦਾ ਹੈ ਤੇ ਕਲਾਕਾਰ ਵਿਚ ਲੁਕੇ ਹੋਏ ਕਲਾਕਾਰ ਦਾ ਸਾਖਿਆਤਾਕਾਰ ਹੀ ਸੰਗੀਤ ਦੀ ਉਤਮ ਸੇਵਾ ਹੈ। ਸੰਗੀਤ ਦਾ ਕਿੱਤਾ ਬੇਸ਼ਕ ਦਿਨੋਂ ਦਿਨ ਵਧ ਫੁਲ ਰਿਹਾ ਹੈ ਪਰ ਕਲਾਕਾਰ ਕੁਦਰਤ ਹੀ ਭੇਜਦੀ ਹੈ ਇਸ ਲਈ ਉਹਨਾਂ ਦੀ ਗਿਣਤੀ ਸੀਮਤ ਹੀ ਰਹਿੰਦੀ ਹੈ। ਸੰਗੀਤ ਖੇਤਰ ਵਿਚ ਚੰਗੇ ਕਲਾਕਾਰ ਦੀ ਬੜੀ ਘਾਟ ਹੈ। ਇਹਨਾਂ ਨਵੇਂ ਸਿਖਦੇ ਹੋਏ ਸੰਗੀਤ ਫੁਲਾਂ ਪਾਸੋਂ ਸੰਗੀਤ ਜਗਤ ਨੂੰ ਬੜੀਆਂ ਆਸਾਂ ਹਨ।

—:o:—

ਸਾਹਿਤ ਸਰਗਰਮੀਆਂ

# ਮਿੱਟੀ ਦਾ ਮੋਰ : ਪੁਸਤਕ ਰੀਲੀਜ਼

ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਲੁਧਿਆਣਾ ਵਿਗਿਆਨ ਦੇ ਨਾਲ ਨਾਲ ਪਿਛਲੇ ਕਾਫੀ ਸਮੇਂ ਤੋਂ ਸਾਹਿਤ ਸਰਗਰਮੀਆਂ ਦਾ ਵੀ ਕੇਂਦਰ ਬਣੀ ਹੋਈ ਹੈ। ਇਸ ਯੂਨੀ-ਵਰਸਿਟੀ ਦੇ ਸਟੂਡੈਂਟਸ ਹੋਮ ਵਿਚ 20 ਜੁਲਾਈ ਨੂੰ ਸ਼ਾਮ ਦੇ ਪੰਜ ਵਜੇ ਗੁਰਸ਼ਰਨ ਰੰਧਾਵਾ ਦੁਆਰਾ ਸੰਪਾਦਤ ਸੁਖਚੈਨ ਦੀਆਂ ਕਵਿਤਾਵਾਂ ਦੀ ਪੁਸਤਕ 'ਮਿੱਟੀ ਦਾ ਮੋਰ' ਨੂੰ ਇਕ ਵਿਸ਼ੇਸ਼ ਸਮਾਗਮ ਵਿਚ ਰੀਲੀਜ਼ ਕੀਤਾ ਗਿਆ। ਪੁਸਤਕ ਰੀਲੀਜ਼ ਦੀ ਇਹ ਰਸਮ ਪ੍ਰਸਿੱਧ ਪੰਜਾਬੀ ਕਵੀ ਪ੍ਰੋ: ਮੋਹਨ ਸਿੰਘ ਜੀ ਨੇ ਅਦਾ ਕੀਤੀ। ਇਸ ਮੌਕੇ ਤੇ ਡਾ: ਐਸ. ਐਸ. ਦੁਸਾਂਝ, ਸੁਰਜੀਤ ਪਾਤਰ ਅਤੇ ਪ੍ਰੋ: ਮੋਹਨ ਸਿੰਘ ਨੇ ਸੁਖਚੈਨ ਦੀਆਂ ਕਵਿਤਾਵਾਂ ਬਾਰੇ ਆਪਣੇ ਵਿਚਾਰ ਪ੍ਰਗਟਾਏ। ਪ੍ਰੋ: ਸਾਧੂ ਸਿੰਘ, ਪਰਦੁਮਨ ਸਿੰਘ ਬੇਦੀ, ਅਮਰਜੀਤ ਗਰੇਵਾਲ, ਅਸ਼ੋਕ ਪਲੈਟੋ ਤੇ ਪਰਦੀਪ ਬੋਸ ਸਮੇਤ ਹੋਰ ਕਈ ਲੇਖਕਾਂ ਨੇ ਇਸ ਸਮਾਗਮ ਵਿਚ ਹਿੱਸਾ ਲਿਆ। ਸਮਾਗਮ ਦਾ ਪ੍ਰਬੰਧ ਯੂਨੀਵਰਸਿਟੀ ਦੀ ਯੰਗ ਰਾਈਟਰਜ਼ ਐਸੋਸੀਏਸ਼ਨ ਵਲੋਂ ਕੀਤਾ ਗਿਆ।

(ਹਰਿੰਦਰ ਪਾਲ ਸਿੰਘ)
ਸਕੱਤਰ
ਯੰਗ ਰਾਈਟਰਜ਼ ਐਸੋਸੀਏਸ਼ਨ

ਖੇਡ ਜਗਤ

# ਮੈਕਸੀਕੋ ਤੋਂ ਮਾਂਟਰੀਅਲ ਤਕ !

ਮਾਂਟਰੀਅਲ ਵਿਚ ਹੁਣੇ ਹੁਣੇ ਉਲੰਪਕ ਖੇਡਾਂ ਸਮਾਪਤ ਹੋਈਆਂ ਹਨ ਅਤੇ ਭਾਰਤ ਪਹਿਲੀ ਵਾਰ ਬਗੈਰ ਕੋਈ ਮੈਡਲ ਜਿਤੇ ਖਾਲੀ ਹਥ ਵਾਪਸ ਆਇਆ ਹੈ।

ਜਿੰਨੀਆਂ ਉਥਲ ਪੁਥਲਾਂ ਇਸ ਉਲਿੰਪਕ ਵਿਚ ਹੋਈਆਂ ਹਨ ਸ਼ਾਇਦ ਹੀ ਕਿਸੇ ਹੋਰ ਉਲਿੰਪਕ ਵਿਚ ਹੋਈਆਂ ਹੋਣ। ਪੂਰਬੀ ਜਰਮਨੀ ਇਕ ਨਵੀਂ ਤਾਕਤ ਬਣ ਕੇ ਉਭਰਿਆ ਹੈ ਅਤੇ ਉਹ ਤਮਗੇ ਜਿਤਣ ਵਿਚ ਦੂਜੇ ਨੰਬਰ ਤੇ ਰਿਹਾ ਹੈ। ਇਸ ਦੇ ਉਲਟ 60 ਕਰੋੜ ਦੀ ਆਬਾਦੀ ਵਾਲੇ ਮੁਲਕ ਭਾਰਤ ਨੂੰ ਇਕ ਵੀ ਤਗਮਾ ਨਹੀਂ ਮਿਲਿਆ। ਹਾਕੀ ਵਿਚ ਤਾਂ ਬਹੁਤ ਹੀ ਹੈਰਾਨ ਕਰਨ ਵਾਲੀਆਂ ਗੱਲਾਂ ਹੋਈਆਂ। ਨਵਾਂ ਚੈਂਪੀਅਨ ਨਿਊਜ਼ੀਲੈਂਡ ਪਾਕਿਸਤਾਨ ਕੋਲੋਂ ਗਰੁਪ ਮੈਚ ਵਿਚ 5—2 ਨਾਲ ਹਾਰਿਆ। ਪਰ ਪਾਕਿਸਤਾਨ ਕੇਵਲ ਤੀਜੇ ਨੰਬਰ ਤੇ ਆ ਸਕਿਆ। ਹਾਲੈਂਡ ਨੇ ਸੈਮੀ-ਫਾਈਨਲ ਵਿਚ ਪਹੁੰਚਣ ਤਕ ਕੋਈ ਮੈਚ ਨਹੀਂ ਸੀ ਹਾਰਿਆ ਪਰ ਸੈਮੀਫਾਈਨਲ ਵਿਚ ਨਿਊਜ਼ੀਲੈਂਡ ਕੋਲੋਂ ਹਾਰ ਗਿਆ। ਇਸ ਤਰ੍ਹਾਂ ਇਸ ਵਾਰ ਕੋਈ ਵੀ ਟੀਮ ਐਸੀ ਨਹੀਂ ਰਹੀ ਜਿਹੜੀ ਕਿ ਕੋਈ ਨਾ ਕੋਈ ਮੈਚ ਨਾ ਹਾਰੀ ਹੋਏ।

ਇੰਜ ਲਗਦਾ ਹੈ ਕਿ 1976 ਮਾਂਟਰੀਅਲ ਓਲਿੰਪਕ ਸਮਾਪਤੀ ਦੇ ਨਾਲ ਹੀ ਭਾਰਤੀ ਹਾਕੀ ਇਕ ਡੂੰਘੀ ਖਾਈ ਵਿਚ ਜਾ ਪਈ ਹੈ। ਵਿਸ਼ਵ ਵਿਜੇਤਾ ਤੋਂ ਸਤਵੇਂ ਨੰਬਰ ਤੇ। ਕਿੰਨੀ ਹੈਰਾਨ ਕਰਨ ਵਾਲੀ ਗੱਲ ਹੋ ਗਈ ਹੈ। ਭਾਰਤ ਹਾਰਿਆ ਅਤੇ ਬਹੁਤ ਬੁਰੀ ਤਰ੍ਹਾਂ ਹਾਰਿਆ। ਭਾਰਤ ਹਾਲੈਂਡ ਕੋਲੋਂ 3—1 ਅਤੇ ਆਸਟਰੇਲੀਆ ਕੋਲੋਂ 6—1 ਨਾਲ ਬੁਰੀ ਤਰ੍ਹਾਂ ਹਾਰਿਆ ਅਤੇ ਓਲੰਪਿਕ ਇਤਿਹਾਸ ਵਿਚ ਪਹਿਲੀ ਵਾਰੀ ਸੈਮੀਫਾਈਨਲ ਵਿਚ ਪਹੁੰਚਣ ਤੋਂ ਅਸਮਰਥ ਰਿਹਾ। ਹੋਰ ਤਾਂ ਹੋਰ ਉਹ ਪੰਜਵੇਂ ਨੰਬਰ ਤੇ ਵੀ ਨਾ ਆ ਸਕਿਆ। ਪੰਜਵਾਂ ਸਥਾਨ ਪੱਛਮੀ ਜਰਮਨੀ ਨੂੰ ਮਿਲਿਆ ਜਿਸ ਨੇ ਭਾਰਤ ਨੂੰ 3—2 ਅਤੇ ਸਪੇਨ ਨੂੰ 9—1 ਨਾਲ ਹਰਾਇਆ।

ਹੁਣ ਜਦ ਕਿ ਖੇਡਾਂ ਸਮਾਪਤ ਹੋ ਚੁਕੀਆਂ ਹਨ ਅਤੇ ਖਿਡਾਰੀ ਵਾਪਸ ਆ ਚੁਕੇ ਹਨ। ਕਈ ਤਰ੍ਹਾਂ ਦੇ ਵਿਚਾਰ ਦਿਤੇ ਜਾ ਰਹੇ ਹਨ ਭਾਰਤ ਦੀ ਇਸ ਸ਼ਰਮਨਾਕ ਹਾਰ ਦੇ। ਚੋਣ ਕਮੇਟੀ ਦੇ ਸ: ਪ੍ਰਿਥੀਪਾਲ ਸਿੰਘ ਨੇ ਤਾਂ ਇਥੋਂ ਤਕ ਕਹਿ ਦਿਤਾ ਹੈ ਕਿ ਉਹਨਾਂ ਨੂੰ ਖਿਡਾਰੀਆਂ ਵਲੋਂ ਚਿੱਠੀ ਮਿਲੀ ਹੈ ਜਿਸ ਵਿਚ ਉਹਨਾਂ ਨੇ ਆਪਣੇ ਨਾਲ ਗਏ ਮੈਨੇਜਰ ਤੇ ਸੰਜੀਦਾ ਆਰੋਪ ਲਗਾਏ ਹਨ। (ਇਹ ਚਿਠੀ ਪ੍ਰਕਾਸ਼ਤ ਹੋ ਚੁਕੀ ਹੈ।—ਸੰਪਾਦਕ)

ਭਾਰਤ ਨੇ ਪਹਿਲਾ ਮੈਚ ਅਰਜਨਟੀਨਾ ਵਿਰੁਧ ਖੇਡਿਆ ਅਤੇ 4-0 ਨਾਲ ਜਿਤ ਕੇ ਬੜੀ ਸ਼ਾਨ ਨਾਲ ਓਲੰਪਿਕ ਹਾਕੀ ਦੀ ਸ਼ੁਰੂਆਤ ਕੀਤੀ। ਦੂਜਾ ਮੈਚ ਹਾਲੈਂਡ ਨਾਲ ਸੀ। ਕੁਦਰਤੀ ਮੁਕਾਬਲਾ ਤਕੜਾ ਹੋਣਾ ਸੀ। ਪਰ ਹੋਇਆ ਇਸਦੇ

ਉਲਟ। ਪਹਿਲਾਂ ਹਾਲੈਂਡ ਨੇ ਗੋਲ ਕੀਤਾ ਭਾਰਤ ਨੇ ਬਰਾਬਰ ਕੀਤਾ। ਪਰ ਫਿਰ ਹਾਲੈਂਡ ਨੇ ਲਿਟੀਸ਼ਨ ਦੁਆਰਾ ਦੋ ਮਿੰਟਾਂ ਵਿਚ ਦੋ ਗੋਲ ਹੋਰ ਕਰ ਦਿਤੇ। ਹਾਲਾਂਕਿ ਕਾਫੀ ਸਮਾਂ ਪਿਆ ਸੀ ਪਰ ਭਾਰਤੀ ਖਿਡਾਰੀਆਂ ਦੇ ਹੌਂਸਲੇ ਪਸਤ ਹੋ ਚੁਕੇ ਸਨ। ਉਹ ਹਾਲੈਂਡ ਦੇ ਭੇਜੇ ਖਿਡਾਰੀਆਂ ਦਾ ਮੁਕਾਬਲਾ ਨਾ ਕਰ ਸਕੇ ਅਤੇ ਮੈਚ ਹਾਰ ਗਏ। ਅਗਲਾ ਮੈਚ ਹੋਇਆ ਆਸਟਰੇਲੀਆ ਵਿਰੁਧ। ਇਸ ਬਾਰੇ ਤਾਂ ਕੁਝ ਨਾ ਹੀ ਕਿਹਾ ਜਾਏ ਤਾਂ ਚੰਗਾ ਹੋਵੇਗਾ। ਆਸਟਰੇਲੀਆ ਨੇ ਜਿੰਨੀ ਵਾਰੀ ਭਾਰਤੀ ਗੋਲ ਤੇ ਹਮਲਾ ਕੀਤਾ ਉਦੋਂ ਹੀ ਗੋਲ ਹੋ ਗਿਆ। ਅਸ਼ੋਕ ਦੀਵਾਨ ਨੇ ਸ਼ਾਇਦ ਹੀ ਕੋਈ ਗੋਲ ਬਚਾਇਆ ਹੋਏਗਾ। ਇਸ ਮੈਚ ਤੋਂ ਬਾਦ ਭਾਰਤੀ ਹਾਕੀ ਉਸ ਨੀਵੀਂ ਪੱਧਰ ਤੇ ਪਹੁੰਚ ਚੁਕੀ ਸੀ ਜਿਸ ਦੀ ਕਿ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ।

ਪਰ ਫੇਰ ਅਚੰਭਾ ਹੋਇਆ ਆਸਟਰੇਲੀਆ ਹਾਲੈਂਡ ਤੇ ਅਰਜਨਟੀਨਾ ਕੋਲੋਂ ਹਾਰਿਆ ਤੇ ਫਿਰ ਭਾਰਤ ਨਾਲ ਦੁਬਾਰਾ ਮੁਕਾਬਲਾ ਪਿਆ। ਜਿਤ ਫਿਰ ਆਸਟਰੇਲੀਆ ਦੀ ਹੋਈ ਜੋ ਕਿ ਸੈਮੀਫਾਈਨਲ ਵਿਚ ਪਾਕਿਸਤਾਨ ਨੂੰ ਹਰਾ ਕੇ ਫਾਈਨਲ ਵਿਚ ਨਿਊਜ਼ੀਲੈਂਡ ਤੋਂ ਹਾਰਿਆ।

ਇਸ ਵਾਰੀ ਗੋਲ ਕੀਪਰ ਤੇ ਫਾਰਵਰਡ ਖਾਸ ਕਰਕੇ ਸੈਂਟਰ ਫਾਰਵਰਡ ਦਾ ਖੇਡ ਬਹੁਤ ਨਿਰਾਸ਼ਾਜਨਕ ਰਿਹਾ। ਅਜੀਤ ਸਿੰਘ ਭਾਵੇਂ ਅਰਜਨਟੀਨਾ ਵਿਰੁਧ ਬਹੁਤ ਚੰਗਾ ਖੇਡਿਆ ਪਰ ਆਸਟਰੇਲੀਆ ਵਿਰੁਧ ਦੂਜੇ ਮੈਚ ਵਿਚ ਉਸਨੇ ਤਿੰਨ ਐਸੇ ਸੁੰਦਰ ਮੌਕੇ ਗੁਆਏ ਜਿਹੜੇ ਕਿ ਸ਼ਾਇਦ ਕਾਫੀ ਚਿਰ ਤਕ ਉਸਦੀ ਨੀਂਦ ਹਰਾਮ ਕਰਦੇ ਰਹਿਣਗੇ। ਪਹਿਲਾਂ ਉਸਨੇ ਦੋ ਐਜ਼ੇ ਪਾਸ ਬੇਅਰਥ ਕਰ ਦਿਤੇ ਜਿਨ੍ਹਾਂ ਨਾਲ ਕਿ ਭਾਰਤ ਦੀ ਜਿਤ ਨਿਸਚਿਤ ਸੀ।

ਅਸ਼ੋਕ ਦੀਵਾਨ ਨੇ ਬਹੁਤ ਨਿਰਾਸ਼ ਕੀਤਾ ਹੈ। ਖਾਸ ਕਰਕੇ ਹਾਲੈਂਡ ਅਤੇ ਆਸਟਰੇਲੀਆ ਵਿਰੁਧ ਤਾਂ ਉਸ ਨੂੰ ਪਤਾ ਨਹੀਂ ਕੀ ਹੋਇਆ। ਸਮੁਚੇ ਤੌਰ ਤੇ ਸਾਡੀ ਟੀਮ ਇਕ ਟੀਮ ਵਾਂਗ ਨਹੀਂ ਖੇਡ ਸਕੀ ਅਤੇ ਬਿਖਰ ਕੇ ਰਹਿ ਗਈ। ਨਾ ਕੋਈ ਤਾਲਮੇਲ ਅਤੇ ਨਾਂ ਹੀ ਠੀਕ ਨਿਸ਼ਾਨਾ। ਨਤੀਜਾ ਸਾਰਿਆਂ ਦੇ ਸਾਹਮਣੇ। ਹੁਣ ਖਤਰਾ ਇਸ ਗਲ ਦਾ ਹੈ ਕਿ ਜੇਕਰ ਇਸੇ ਤਰ੍ਹਾਂ ਦੀ ਖੇਡ ਦਾ ਪ੍ਰਦਰਸ਼ਨ ਹੁੰਦਾ ਰਿਹਾ ਤਾਂ ਸ਼ਾਇਦ ਮਾਸਕੋ ਵਿਚ ਹੋਣ ਵਾਲੀਆਂ ਓਲਿੰਪਕ ਵਿਚ ਭਾਰਤ ਹਿੱਸਾ ਹੀ ਨਾ ਲੈ ਸਕੇ।

ਪਹਿਲੀ ਵਾਰੀ ਭਾਰਤ ਪਛੜਿਆ 1968 ਵਿਚ ਮੈਕਸੀਕੋ ਵਿਚ, ਦੂਜੀ ਵਾਰੀ 1972 ਵਿਚ ਮਿਊਨਿਖ ਤੇ ਤੀਜੀ ਵਾਰੀ 1976 ਵਿਚ ਮਾਂਟਰੀਅਲ ਅਤੇ ਅਗੇ ਆਉਂਦਾ ਹੈ ਮਾਸਕੋ। ਮਾਸਕੋ ਬਾਰੇ ਅਜੇ ਕੁਝ ਵੀ ਕਹਿਣਾ ਅਤਿ-ਕਥਨੀ ਤਾਂ ਨਹੀਂ ਹੋਵੇਗਾ। ਪਰ ਐਨਾ ਜ਼ਰੂਰ ਕਹਿਣਾ ਪੈ ਰਿਹਾ ਹੈ ਕਿ ਹੁਣ ਹਾਕੀ ਦਾ ਤਾਜ ਸਿਰਫ ਚਾਰ ਟੀਮਾਂ ਤਕ ਹੀ ਸੀਮਿਤ ਨਹੀਂ ਸਗੋਂ ਕੋਈ ਵੀ ਹਿੱਸਾ ਲੈ ਰਹੀ ਟੀਮ ਇਸ ਨੂੰ ਪਹਿਨ ਸਕਦੀ ਹੈ।

ਹੁਣ ਸੁਆਲ ਉਠਦਾ ਹੈ ਕਿ ਸਿਖਰ ਤੇ ਪਹੁੰਚਣ ਲਈ ਕੀ ਕੀਤਾ ਜਾਵੇ। ਇਸ ਦਾ ਜੁਆਬ ਇਹ ਹੈ ਕਿ ਭਾਰਤੀ ਖਿਡਾਰੀਆਂ ਨੂੰ ਬਾਹਰ ਖੇਡਣ ਦੇ ਮੌਕਿਆਂ ਤੋਂ ਵਾਂਝਿਆਂ ਨਹੀਂ ਰਖਣਾ ਚਾਹੀਦਾ। ਜੇਕਰ ਭਾਰਤ ਨੇ ਪਰੀ-ਓਲਿੰਪਕ ਹਾਕੀ ਟੂਰਨਾਮੈਂਟ ਵਿਚ ਹਿੱਸਾ ਲਿਆ ਹੁੰਦਾ ਤਾਂ ਹੋ ਸਕਦਾ ਸੀ ਕਿ ਓਲਿੰਪਕ ਹਾਕੀ ਦਾ ਨਤੀਜਾ ਕੁਝ ਹੋਰ ਹੀ ਹੁੰਦਾ। ਪਰ ਖੈਰ ਜੋ ਹੋ ਗਿਆ ਸੋ ਹੋ ਗਿਆ। ਲੋੜ ਹੈ ਇਸ ਵਕਤ ਇਕ ਮੁੱਠ ਹੋ ਕੇ, ਸੋਚ ਸਮਝ ਕੇ ਅਤੇ ਦੂਰ ਅੰਦੇਸ਼ੀ ਨਾਲ ਟੀਮ ਤਿਆਰ ਕਰਨ ਦੀ। ਬਜਾਏ ਇਸਦੇ ਕਿ ਇਕ ਦੂਜੇ ਤੇ ਇਲਜ਼ਾਮ ਲਗਾਏ ਜਾਣ। ਸਾਰੇ ਖੇਡ ਆਗੂਆਂ ਨੂੰ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਤੇ ਤਿਆਰੀ ਕਰਨੀ ਚਾਹੀਦੀ ਹੈ ਮਾਸਕੋ ਓਲਿੰਪਕ ਵਾਸਤੇ। ਸਾਰਾ ਦਾਰੋਮਦਾਰ ਸਿਰਫ ਹਾਕੀ ਹੀ ਨਹੀਂ ਹੋਨੀ ਚਾਹੀਦੀ। ਦੂਜੀਆਂ ਖੇਡਾਂ ਦਾ ਵੀ ਵਿਕਾਸ ਕੀਤਾ ਜਾਣਾ ਚਾਹੀਦਾ ਹੈ। ਮਾਸਕੋ ਓਲਿੰਪਕ ਦੂਰ ਨਹੀਂ। ਉਸ ਵਾਸਤੇ ਸਾਨੂੰ ਹੁਣ ਤੋਂ ਹੀ ਤਿਆਰੀਆਂ ਸ਼ੁਰੂ ਕਰ ਦੇਣੀਆਂ ਚਾਹੀਦੀਆਂ ਹਨ।

—

# ਤੁਹਾਡਾ ਪੰਨਾ

ਪਿਆਰੇ ਜਗਦੀਸ਼ ਸਿੰਘ ਜੀ !

ਸਤਿਕਾਰ

ਵਰਿਆਮ ਲਗਾਤਾਰ ਮਿਲ ਰਿਹਾ ਹੈ—ਸ਼ੁਕਰੀਆ। ਤੁਸੀਂ ਆਪਣੀਆਂ ਸਿਖਰਾਂ ਵਲ ਲੰਬੇ ਕਦਮੀਂ ਤੁਰ ਰਹੇ ਹੋ। ਆਸ ਹੈ ਛੇਤੀ ਹੀ ਮੰਜ਼ਲ ਤੁਹਾਡੇ ਕਲਾਵੇ ਵਿਚ ਹੋਵੇਗੀ।

ਵਰਿਆਮ ਦੀ ਦਿੱਖ ਨਵੇਂ ਪਰਚਿਆ ਵਿਚੋਂ ਆਪਣੀ ਹੀ ਕਿਸਮ ਦੀ ਹੁੰਦੀ ਹੈ—ਬਿਨਾਂ ਖੁੰਝਿਆਂ ਅੰਕਾਂ ਦਾ ਹੋਂਦ ਵਿਚ ਆਈ ਜਾਣਾ ਤੁਹਾਡੇ ਸਿਰੜ ਦਾ ਸਬੂਤ ਹੈ—ਲੱਗੇ ਰਹੋ :

ਤੁਹਾਡਾ

ਰਾਮਪੁਰ (ਲੁਧਿਆਣਾ) ਮਹਿੰਦਰ ਰਾਮਪੁਰੀ

——

ਪਿਆਰੇ ਜਗਦੀਸ਼ ਜੀ,

ਆਦਾਬ !

'ਵਰਿਆਮ' ਬਾਕਾਇਦਾ ਮਿਲ ਰਿਹਾ ਹੈ ਬਹੁਤ ਬਹੁਤ ਸ਼ੁਕਰੀਆ। ਪਰਚਾ ਚੰਗਾ ਚਲ ਰਿਹਾ ਹੈ। ਅਜ ਕਲ ਪੰਜਾਬੀ ਵਿਚ ਪਰਚਾ ਕਢਣਾ ਪਿਘਲੇ ਲੋਹੇ ਦੀ ਚੂਲੀ ਭਰਨ ਵਾਂਗ ਹੈ।

ਮੇਰੇ ਯੋਗ ਕੋਈ ਸੇਵਾ ਹੋਵੇ ਤਾਂ ਲਿਖਣਾ।

ਤੁਹਾਡਾ ਆਪਣਾ

ਬੀ. ਬੀ. ਕਾਲਜ, ਬੀੜ ਸਾਹਿਬ ਕ੍ਰਿਸ਼ਨ ਸੰਜ
ਅੰਮ੍ਰਿਤਸਰ

——

ਪਿਆਰੇ ਜਗਦੀਸ਼ ਜੀ,

ਇਸ ਪਖੋਂ ਮੁਬਾਰਕਬਾਦ ਦੇ ਪਾਤਰ ਹੋ ਕਿ ਸੂਬਾ ਸਾਹਿਬ ਸਿੰਘ ਜੀ ਬਾਰੇ ਇਤਨੀ ਖੋਜ ਕੀਤੀ ਕਿ ਜੋ ਨਾਮ-ਧਾਰੀ ਹੀ ਨਹੀਂ ਇਨ੍ਹਾਂ ਮਹਾਨ ਸੂਰਬੀਰਾਂ ਦੀ ਦੇਣ ਨੂੰ ਆਮ ਜਨਤਾ ਵੀ ਸਮਝ ਸਕੇ ਪਰ ਜਨਮ ਤਾਰੀਖ ਇੰਝ ਲਗਦਾ ਹੈ ਸੰਨ ਨਹੀਂ ਸੰਮਤ ਹੈ 1934 ਪਰ ਤੁਸਾਂ ਸੰਨ ਲਿਖਿਆ ਹੋਇਆ ਹੈ, ਚੂੰ ਕਿ ਉਨ੍ਹਾਂ ਦੀ ਜਦੋਂ ਸਵਰਗਵਾਸ ਹੋਣ ਦੀ ਤਰੀਕ 10 ਜੂਨ 1879 ਹੈ ਤਾਂ ਫਿਰ ਜਨਮ ਸੰਨ 1934 ਨਹੀਂ ਹੋ ਸਕਦਾ।

ਇਸੇ ਤਰ੍ਹਾਂ ਹੀ ਤੁਸਾ ਬਰਾਜਵਾਲੇ ਵਾਲੀ ਘਟਨਾ ਬਾਰੇ ਵੀ 1969 ਹੀ ਲਿਖਿਆ ਹੈ ਜਦੋਂ ਕਿ ਉਨ੍ਹਾਂ ਦੀ ਉਮਰ ਹੀ ਤੁਹਾਡੇ ਕਹਿਣ ਮੁਤਾਬਕ 45 ਸਾਲ ਦੀ ਸੀ। ਇਹ ਵੀ ਸੰਮਤ ਹੀ ਹੋ ਸਕਦਾ ਹੈ ਕਿਰਪਾ ਕਰਕੇ ਇਹ ਸੁਧਾਰ ਕਰ ਲੈਣਾ ਪਤਾ ਨਹੀਂ ਇਹ ਪਰੂਫ ਪੜ੍ਹਨ ਵਾਲੇ ਸ੍ਰੀਮਾਨ ਜੀ ਨੇ ਧਿਆਨ ਨਹੀਂ ਕੀਤਾ।

ਭੂੰਤਰ (ਹਿਮਾਚਲ) ਕੇਹਰ ਸਿੰਘ 'ਹਮਰਾਹੀ'

(ਨੋਟ : ਪਰੂਫ ਦੀ ਗਲਤੀ ਕਾਰਨ ਸੂਬਾ ਜੀ ਦਾ ਜਨਮ ਸੰਨ 1834 ਦੀ ਬਜਾਏ 1934 ਛਪ ਗਿਆ ਹੈ। ਇਸੇ ਤਰ੍ਹਾਂ ਹੀ ਬਰਾਜਵਾਲੇ ਦੀ ਘਟਨਾ ਸੰਨ 1869 ਦੀ ਬਜਾਏ 1969 ਛਪ ਗਈ ਹੈ। ਗਲਤੀ ਦਾ ਅਫਸੋਸ ਹੈ। ਸੰਪਾਦਕ)

——

ਪਿਆਰੇ ਜਗਦੀਸ਼ ਸਿੰਘ ਜੀ,

ਜੁਲਾਈ ਦਾ ਵਰਿਆਮ ਪਿਛਲੇ ਮਹੀਨੇ ਵਾਂਗ ਹੀ ਮਹੀਨੇ ਦੇ ਅਖੀਰ ਤੇ ਮਿਲਿਆ। ਪਰ ਪਰਚੇ ਦੇ ਮੈਟਰ ਦੀ ਸੁਚੱਜੀ ਚੋਣ ਨੇ ਲੇਟ ਪਹੁੰਚਣ ਦਾ ਗਿਲਾ ਦੂਰ ਕਰ ਦਿਤਾ। ਪ੍ਰੀਤਮ ਸਿੰਘ ਕਵੀ ਦਾ 'ਦੁਖੀ ਕਿਤ੍ਹੇਂ ਹੁੰਦੇ ਹੋ', ਪ੍ਰੀਤਮ ਸਿੰਘ ਪੰਛੀ ਦੀ ਕਹਾਣੀ "ਇਕ ਕੰਧ ਹੋਰ" ਬਹੁਤ ਚੰਗੀਆਂ ਰਚਨਾਵਾਂ ਹਨ। ਕੇ. ਐਲ. ਗਰਗ ਦੀ ਕਹਾਣੀ ਉਸ ਦੇ ਆਪਣੇ ਪੱਧਰ ਦੀ ਵੀ ਨਹੀਂ, ਪਰ ਤੁਸਾਂ ਪਤਾ ਨਹੀਂ ਕਿਉਂ ਇਹ ਛਾਪ ਦਿਤੀ ਹੈ। ਕਵਿਤਾਵਾਂ ਦਾ ਭਾਗ ਵੀ ਕਾਫੀ ਚੰਗਾ ਰਿਹਾ ਪਰ ਦਲਬੀਰ ਦਾ ਕਾਲਮ ਨਾ ਹੋਣਾ ਖਟਕਦਾ ਹੈ।

ਪਰਚੇ ਦਾ ਟਾਈਟਲ ਪਸੰਦ ਨਹੀਂ ਆਇਆ। ਇਹ ਪ੍ਰਕਾਸ਼ ਨੂੰ ਕੀ ਹੋਈ ਜਾਂਦੈ ?......ਪਰਚਾ ਸਮੇਂ ਸਿਰ ਕੱਢਣ ਦੀ ਕੋਸ਼ਿਸ਼ ਕਰੋ।

ਆਪ ਦਾ ਮਿੱਤਰ

ਕਪੂਰਥਲਾ ਜਸਬੀਰ ਸਿੰਘ

——

ਪਿਆਰੇ ਜਗਦੀਸ਼ ਜੀ,

ਵਰਿਆਮ, ਛਪਦੇ ਲੇਖ ਕਹਾਣੀਆਂ ਗੁਣਾਂ ਦੇ ਪਖੋਂ ਤਾਂ ਉਪਰ ਉਠ ਰਿਹਾ ਹੈ ਪਰ ਪਰਚੇ ਦੀ ਸੁੰਦਰਤਾ ਕੁਝ ਡਿਗਦੀ ਜਾ ਰਹੀ ਹੈ। ਘਰ ਨੂੰ ਲਿੰਬ ਪੋਚ ਕੇ ਰਖਣ ਨਾਲ ਕੋਈ ਨੁਕਸਾਨ ਨਹੀਂ ਹੁੰਦਾ।

ਰਿਪੋਰਤਾਜ ਕਰਨ ਲਗਿਆਂ, ਉਲਾਰ ਨਾ ਹੋਇਆ ਕਰੋ ਜਿਵੇਂ 'ਅਮਜਦ ਅਲੀ ਨਾਈਟ' ਦਾ ਰਿਪੋਰਤਾਜ ਰਾਜੇਸ਼ਵਰੀ ਕਲਾ ਸੰਗਮ ਦੇ ਗੇਟ ਤੇ ਹੋਏ ਗੁੱਥਮਗੁੱਥੇ ਵਿਚ ਸੰਗੀਤ ਪ੍ਰੇਮੀਆਂ ਦੀਆਂ ਵਿਲਕਦੀਆਂ ਅਵਾਜ਼ਾਂ ਨੂੰ ਇਕ ਪਾਸੇ ਛਡ ਗਿਆ ਹੈ।

ਦਿਲਬਾਗ ਸਿੰਘ
ਅਜੈ ਭਵਨ ਸੈਕਟਰ 21-ਏ
ਚੰਡੀਗੜ੍ਹ।

Registered : P/JL—76 MONTHLY WARIAM August 197=
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 16-8-76